ਤੌਰ 'ਤੇ ਅਕਾਰਾਂਤ (ਮੁਕਤਾ-ਅੰਤ) ਸ਼ਬਦ ਦੇ ਰੂਪ ਵਿਚ ਵਰਤੇ ਜਾਣ ਲੱਗ ਪਏ; ਜਿਵੇਂ :

'ਤਰੁ' ਤੋਂ 'ਤਰ'। 'ਗੁਰੁ' ਤੋਂ 'ਗੁਰ'। 'ਅਗਰੁ' ਤੋਂ 'ਅਗਰ'। 'ਪ੍ਰਭੁ' ਤੋਂ 'ਪ੍ਰਭ'। 'ਮਧੁ' ਤੋਂ 'ਮਧ'। 'ਸਾਧੁ' ਤੋਂ 'ਸਾਧ'। 'ਬੰਧੁ' ਤੋਂ ਬੰਧ। 'ਇੰਦੁ' ਤੋਂ 'ਇੰਦ'।

ਜੋ ( ੁ-ਅੰਤ) ਸ਼ਬਦ ਪੰਜਾਬੀ ਵਿਚ ਆ ਕੇ 'ਇਸਤ੍ਰੀ ਲਿੰਗ' ਬਣ ਗਏ, ਉਹਨਾਂ ਦਾ ਅੰਤਲਾ ( ੁ) ਟਿਕਿਆ ਰਿਹਾ। ਜਿਵੇਂ ਧੇਨੁ, ਬਿੰਦੁ, ਵਸਤੁ, ਲਾਜੁ ਆਦਿਕ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋ ਸ਼ਬਦ 'ਪਸੁ' ਅਤੇ 'ਅਸੁ' ਅਜਿਹੇ ਮਿਲਦੇ ਹਨ, ਜੋ 'ਪੁਲਿੰਗ' ਹੁੰਦਿਆਂ ਭੀ ਉਕਾਰਾਂਤ ( ੁ-ਅੰਤ) ਰੂਪ ਵਿਚ ਵਰਤੇ ਗਏ ਹਨ, ਭਾਵ, ਜਿਵੇਂ 'ਅੰਸੁ' ਆਦਿਕ 'ਇਸਤ੍ਰੀ ਲਿੰਗ' ਸ਼ਬਦਾਂ ਦਾ ਅੰਤਲਾ ( ੁ) ਟਿਕਿਆ ਰਹਿੰਦਾ ਹੈ, ਤਿਵੇਂ ਇਹਨਾਂ ਦਾ ਭੀ ਹੈ। ਵੇਖੋ :

**ਗ੍ਰਿਹ ਮੰਦਰ ਰਥੁ 'ਅਸੁ' ਦੀਏ ਰਚਿ ਭਲੇ ਸੰਜੋਗ ॥੩॥**

*(ਜੈਤਸਰੀ ਕੀ ਵਾਰ, ਪੰਨਾ ੭੦੬)*

ਅਸੁ—(ਬਹੁ-ਵਚਨ), ਘੋੜੇ।

**ਸਿਮਰਹਿ 'ਪਸੁ' ਪੰਖੀ ਸਭਿ ਭੂਤਾ ॥੪॥੧॥੧੮॥**

*(ਮਾਰੂ ਮ: ੫ ਸੋਲਹੇ, ਪੰਨਾ ੧੦੭੯)*

ਪਸੁ—ਬਹੁ-ਵਚਨ।

**ਜੈਸੇ 'ਪਸੁ' ਤੈਸੇ ਓਇ ਨਰਾ ॥੨॥੨॥** *(ਭੈਰਉ ਨਾਮਦੇਵ ਜੀ, ਪੰਨਾ ੧੧੬੩)*

ਪਸੁ—ਬਹੁ-ਵਚਨ।

**ਕਰਿ ਪਰਪੰਚੁ ਉਦਰੁ ਨਿਜ ਪੋਖਿਓ 'ਪਸੁ ਕੀ' ਨਿਆਈ ਸੋਇਓ ॥੧॥੧੦॥**

*(ਸੋਰਠਿ ਮ: ੯, ਪੰਨਾ ੫੩੬)*

'ਸੰਬੰਧਕ' 'ਕੀ' ਦੇ ਹੁੰਦਿਆਂ ਭੀ ਲਫ਼ਜ਼ 'ਪਸੁ' ਦਾ ਅੰਤਲਾ ( ੁ) ਕਾਇਮ ਰਿਹਾ ਹੈ।

'ਅੰਸੁ' ਆਦਿਕ ਇਸਤ੍ਰੀ ਲਿੰਗ ਸ਼ਬਦਾਂ ਵਾਂਗ ਸ਼ਬਦ 'ਪਸੁ' ਦੇ ਅੰਤ ਵਿਚ ਭੀ ਕਈ ਵਾਰੀ ( ੁ) ਦੇ ਥਾਂ ( ੂ) ਹੋ ਜਾਂਦੇ ਹਨ। ਵੇਖੋ :

**ਕਰਤੂਤਿ 'ਪਸੂ ਕੀ' ਮਾਣਸ ਜਾਤਿ ॥੫॥੪॥** *(ਸੁਖਮਨੀ)*

**'ਪਸੂ' ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥੩॥੧॥**

*(ਗੂਜਰੀ ਮ: ੧, ਪੰਨਾ ੪੮੯)*

# ਵਿਸ਼ੇਸ਼ਣ

## ਉਕਾਰਾਂਤ ( ੁ-ਅੰਤ)

'ਲਿੰਗ' ਦੇ ਪ੍ਰਕਰਣ ਵਿਚ ਅਸੀ ਪੜ੍ਹ ਆਏ ਹਾਂ ਕਿ ਕਈ ਸ਼ਬਦ 'ਇਸਤ੍ਰੀ ਲਿੰਗ' ਹੁੰਦਿਆਂ ਭੀ ( ੁ-ਅੰਤ) ਹਨ। ਇਸੇ ਤਰ੍ਹਾਂ ਹੇਠ-ਲਿਖੇ 'ਵਿਸ਼ੇਸ਼ਣ' ਭੀ ਐਸੇ ਮਿਲਦੇ ਹਨ, ਜੋ ਆਮ ਤੌਰ 'ਤੇ ਉਕਾਰਾਂਤ ( ੁ-ਅੰਤ) ਰਹਿੰਦੇ ਹਨ, ਭਾਵੇਂ ਉਹਨਾਂ ਦਾ ਵਿਸ਼ੇਸ਼ਜ 'ਬਹੁ-ਵਚਨ' ਹੋਵੇ ਅਤੇ ਭਾਵੇਂ 'ਇਸਤ੍ਰੀ ਲਿੰਗ' ਹੋਵੇ।

ਸਾਬਤੁ, ਖੁਆਰੁ, ਥਿਰੁ, ਧਨੁ, ਪਰਗਾਸੁ, ਪਰਗਟੁ, ਪਰਵਾਣੁ, ਪਵਿਤੁ, ਬਹੁਤੁ, ਮੁਕਤੁ।

੧. ਸਾਬਤੁ :

**ਨਦਰਿ ਤਿਨਾ ਕਉ ਨਾਨਕਾ ਜਿ 'ਸਾਬਤੁ' ਲਾਏ 'ਰਾਸਿ' ॥੧॥੩॥**

*(ਸਾਰਗ ਕੀ ਵਾਰ, ਸਲੋਕ ਮ: ੨, ਪੰਨਾ ੧੨੩੯)*

**ਕਬੀਰ 'ਕਾਇਆ' ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥**
**'ਸਾਬਤੁ' ਰਖਹਿ ਤਾ ਰਾਮ ਭਜੁ ਨਾਹਿ ਤ ਬਿਨਠੀ ਬਾਤ ॥੨੨੨॥**

*(ਸਲੋਕ ਕਬੀਰ ਜੀ, ਪੰਨਾ ੧੩੭੬)*

**'ਸਾਬਤੁ' ਪੂੰਜੀ ਸਤਿਗੁਰਿ ਸੰਗਿ ॥੪॥੮੯॥** *(ਗਉੜੀ ਮਹਲਾ ੫, ਪੰਨਾ ੧੮੨)*

**'ਸਾਬਤੁ ਵਸਤੁ' ਓਹੁ ਅਪਨੀ ਲਹੈ ॥੯੯॥** *(ਗਉੜੀ ਮ: ੫, ਪੰਨਾ ੧੮੨)*

ਸਾਬਤੁ ਰਾਸਿ। ਸਾਬਤੁ ਕਾਇਆ। ਸਾਬਤੁ ਪੂੰਜੀ। ਸਾਬਤੁ ਵਸਤੁ।

ਲਫ਼ਜ਼ 'ਰਾਸਿ', 'ਕਾਇਆ', 'ਪੂੰਜੀ' ਅਤੇ 'ਵਸਤੁ' ਇਸਤ੍ਰੀ ਲਿੰਗ ਹਨ, ਪਰ ਇਹਨਾਂ ਦਾ ਵਿਸ਼ੇਸ਼ਣ 'ਸਾਬਤੁ' ( ੁ-ਅੰਤ) ਹੈ।

੨. ਖੁਆਰੁ :

**ਜਾ ਪਤਿ ਲੇਖੈ ਨ ਪਵੈ ਸਭਾ ਪੂਜ 'ਖੁਆਰੁ' ॥੨॥੮॥**

*(ਸਿਰੀਰਾਗੁ ਮ: ੧, ਪੰਨਾ ੧੭)*

**ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ 'ਖੁਆਰੁ' ॥੨॥੮॥**

*(ਰਾਮਕਲੀ ਕੀ ਵਾਰ ਮ: ੩, ਮ: ੩, ਪੰਨਾ ੯੫੦)*

**ਅਗੈ ਦਰਗਹ ਲੇਖੈ ਮੰਗਿਐ ਮਾਰਿ 'ਖੁਆਰੁ' ਕੀਚਹਿ ਕੂੜਿਆਰ ॥੨॥੯॥**

*(ਰਾਮਕਲੀ ਕੀ ਵਾਰ, ਮ: ੩, ਪੰਨਾ ੯੫੦)*

**ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ 'ਖੁਆਰੁ' ॥੧॥੧੩॥੪੬॥**

*(ਸਿਰੀਰਾਗੁ ਮ: ੩, ਪੰਨਾ ੩੧)*

**ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ 'ਖੁਆਰੁ' ॥੧॥੨॥**

*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੫੪)*

ਪੂਜ ਖੁਆਰੁ—'ਪੂਜ' ਇਸਤ੍ਰੀ ਲਿੰਗ। ਖੁਆਰੁ ਹੋਇ ਜੰਮਹਿ—(ਜੀਵ) ਬਹੁ-ਵਚਨ। ਕੂੜਿਆਰ ਖੁਆਰੁ ਕੀਚਹਿ—'ਕੂੜਿਆਰ' ਪੁਲਿੰਗ, ਬਹੁ-ਵਚਨ। ਦੋਹਾਗਣਿ ਖੁਆਰੁ—'ਦੋਹਾਗਣਿ' ਇਸਤ੍ਰੀ ਲਿੰਗ।

ਵਿਸ਼ੇਸ਼ਣ 'ਖੁਆਰੁ' ਦਾ ਰੂਪ ਹਰੇਕ ਥਾਂ ਉਹੀ ਰਿਹਾ ਹੈ ( ੁ-ਅੰਤ)।

੩. ਥਿਰੁ :

**ਹਰਿ ਕੇ ਭਗਤ ਸਦਾ 'ਥਿਰੁ' ਸੋਇ ॥੨॥੧॥** *(ਬਿਲਾਵਲੁ ਮ: ੫, ਪੰਨਾ ੮੦੧)*

**ਪ੍ਰਾਨ ਜੁ ਥਾਕੇ 'ਥਿਰੁ' ਨਹੀ ਕੈਸੇ ਬਿਰਮਾਵਉ ॥੩॥੧॥**

*(ਬਿਲਾਵਲੁ ਸਧਨਾ ਜੀ, ਪੰਨਾ ੮੫੮)*

**'ਥਿਰੁ' ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥੩॥੨॥੫੩॥**

*(ਗਉੜੀ ਕਬੀਰ ਜੀ, ਪੰਨਾ ੩੩੫)*

**ਇਹ ਮਤਿ ਤੇਰੀ 'ਥਿਰੁ' ਰਹੈ ਤਾ ਭਰਮੁ ਵਿਚਹੁ ਜਾਇ ॥੧॥੬॥੮॥**

*(ਗੂਜਰੀ ਮਹਲਾ ੩, ਪੰਨਾ ੪੯੧)*

ਭਗਤ ਥਿਰੁ—ਲਫ਼ਜ਼ 'ਭਗਤ' ਬਹੁ-ਵਚਨ। ਪ੍ਰਾਨ ਥਿਰੁ—ਲਫ਼ਜ਼ 'ਪ੍ਰਾਨ' ਬਹੁ-ਵਚਨ। ਤੰਤੀ ਥਿਰੁ—ਲਫ਼ਜ਼ 'ਤੰਤੀ' ਇਸਤ੍ਰੀ ਲਿੰਗ। ਮਤਿ ਥਿਰੁ—ਲਫ਼ਜ਼ 'ਮਤਿ' ਇਸਤ੍ਰੀ ਲਿੰਗ।

ਵਿਸ਼ੇਸ਼ਣ 'ਥਿਰੁ' ਦਾ ਰੂਪ ਨਹੀਂ ਬਦਲਿਆ, ਹਰੇਕ ਥਾਂ ( ੁ-ਅੰਤ) ਹੀ ਹੈ।

੪. ਧਨੁ :

**'ਧਨੁ' ਓਇ ਸੰਤ ਜਿਨ ਐਸੀ ਜਾਨੀ ॥੧॥੧੧॥**

*(ਗੋਂਡ ਕਬੀਰ ਜੀ, ਪੰਨਾ ੮੭੩)*

**'ਧਨੁ' ਸੋਹਾਗਨਿ ਮਹਾ ਪਵੀਤ ॥੫॥੮॥** *(ਗੋਂਡ ਕਬੀਰ ਜੀ, ਪੰਨਾ ੮੭੨)*

**'ਧਨੁ' ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥੭॥੭॥**

*(ਮਾਰੂ ਮ: ੧ ਅਸਟਪਦੀਆ, ਪੰਨਾ ੧੦੧੩)*

**'ਧਨੁ' ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥੧॥੬॥੪੯॥**

*(ਸਿਰੀਰਾਗੁ ਮ: ੩, ਪੰਨਾ ੩੨)*

ਧਨੁ ਓਇ ਸੰਤ—ਲਫ਼ਜ਼ 'ਓਇ ਸੰਤ' ਬਹੁ-ਵਚਨ ਪੁਲਿੰਗ।
ਧਨੁ ਗਿਰਹੀ—ਲਫ਼ਜ਼ 'ਗਿਰਹੀ' ਇਕ-ਵਚਨ ਪੁਲਿੰਗ।
ਧਨੁ ਜਨਨੀ—ਲਫ਼ਜ਼ 'ਜਨਨੀ' ਇਸਤ੍ਰੀ ਲਿੰਗ।

***ਨੋਟ :*** ਪਰ ਇਸ ਵਿਸ਼ੇਸ਼ਣ ਦੇ ਹੋਰ ਰੂਪ ਭੀ ਮਿਲਦੇ ਹਨ :
ਧਨ, ਧਨਿ, ਧੰਨੁ, ਧੰਨਿ। ਵੇਖੋ :

**'ਧਨਿ' ਓਹੁ ਮਸਤਕੁ ਧਨੁ ਤੇਰੇ ਨੇਤ ॥੧॥੧੩੭॥** *(ਗਉੜੀ ਮ: ੫, ਪੰਨਾ ੨੦੦)*

**'ਧਨਿ' ਤੇਊ ਜਿਹ ਰੁਚ ਇਆ ਮਨੂਆ ॥੪॥**

*(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੧)*

**'ਧਨਿ ਧਨਿ' ਸਤਿਗੁਰੁ ਅਮਰਦਾਸੁ ਜਿਨਿ ਨਾਮੁ ਦ੍ਰਿੜਾਯਉ ॥੪॥**

*(ਸਵਈਏ ਮਹਲੇ ਚਉਥੇ ਕੇ, ਕਲ੍ਯਸਹਾਰ, ਪੰਨਾ ੧੩੯੭)*

**'ਧੰਨੁ' ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭ ਅਪਨੈ ਮੇਲਿ ਲੀਓ ॥੪॥੮॥੪੭॥**

*(ਆਸਾ ਮ: ੫, ਪੰਨਾ ੩੮੨)*

**'ਧੰਨਿ' ਸੁ ਥਾਨੁ 'ਧੰਨਿ' ਓਇ ਭਵਨਾ ਜਾ ਮਹਿ ਸੰਤ ਬਸਾਰੇ ॥੨॥੯॥੪੦॥**

*(ਧਨਾਸਰੀ ਮ: ੫, ਪੰਨਾ ੬੮੧)*

੫. ਪਰਗਾਸੁ :

**ਮਤਿ 'ਪਰਗਾਸੁ' ਭਈ ਮਨੁ ਮਾਨਿਆ ਰਾਮ ਨਾਮਿ ਵਡਿਆਈ ॥੪॥੧॥੪॥**

*(ਸੂਹੀ ਛੰਤ ਮ: ੪ ਘਰੁ ੨, ਪੰਨਾ ੭੭੫)*

ਲਫ਼ਜ਼ 'ਮਤਿ' ਇਸਤ੍ਰੀ ਲਿੰਗ ਹੈ, ਪਰ ਵਿਸ਼ੇਸ਼ਣ 'ਪਰਗਾਸੁ' (ੁ-ਅੰਤ) ਹੈ।

੬. ਪਰਗਟੁ :

**ਤਿਨ ਕੀ ਸੋਭਾ ਨਿਰਮਲੀ 'ਪਰਗਟੁ ਭਈ' ਜਹਾਨ ॥੪॥੧੦॥੮੦॥**

*(ਸਿਰੀਰਾਗੁ ਮਹਲਾ ੫, ਪੰਨਾ ੪੫)*

**ਵਜਾਇਆ ਵਾਜਾ ਪਉਣ**
**ਨਉ ਦੁਆਰੇ 'ਪਰਗਟੁ ਕੀਏ' ਦਸਵਾ ਗੁਪਤੁ ਰਖਾਇਆ ॥੩੮॥**

*(ਰਾਮਕਲੀ ਮ: ੩ ਅਨੰਦੁ)*

**ਗੁਪਤੀ ਬਾਣੀ 'ਪਰਗਟੁ' ਹੋਇ ॥੫੩॥** *(ਸਿਧ ਗੋਸਟਿ, ਪੰਨਾ ੯੪੪)*

**ਮਤਿ ਮਲੀਣ 'ਪਰਗਟੁ' ਭਈ ਜਪਿ ਨਾਮੁ ਮੁਰਾਰਾ ॥੧॥੧੮॥੩੮॥**
*(ਗਉੜੀ ਬੈਰਾਗਣਿ ਮ: ੩, ਪੰਨਾ ੧੬੩)*

ਸੋਭਾ ਪਰਗਟੁ—'ਸੋਭਾ' ਇਸਤ੍ਰੀ ਲਿੰਗ। ਦੁਆਰੇ ਪਰਗਟੁ—'ਦੁਆਰੇ' ਬਹੁ-ਵਚਨ। ਬਾਣੀ ਪਰਗਟੁ—'ਬਾਣੀ' ਇਸਤ੍ਰੀ ਲਿੰਗ। ਮਤਿ ਪਰਗਟੁ—'ਮਤਿ' ਇਸਤ੍ਰੀ ਲਿੰਗ।

ਲਫ਼ਜ਼ 'ਪਰਗਟੁ' ਹਰੇਕ ਥਾਂ ( ੁ-ਅੰਤ) ਹੈ।

੭. ਪਰਵਾਣੁ :

**ਨਾਨਕ ਆਏ 'ਸੇ ਪਰਵਾਣੁ ਹਹਿ'**
**ਜਿਨ ਗੁਰਮਤੀ ਹਰਿ ਧਿਆਇ ॥੪॥੫॥**

*(ਸਿਰੀਰਾਗੁ ਮ: ੩, ਪੰਨਾ ੨੮)*

**ਗੁਰ ਮਿਲਿ ਭਉਜਲੁ ਲੰਘੀਐ ਦਰਗਹਿ 'ਪਤਿ ਪਰਵਾਣੁ' ॥੪॥੨੨॥**
*(ਸਿਰੀਰਾਗੁ ਮ: ੧, ਪੰਨਾ ੨੨)*

**'ਸੇ ਨੇਤ੍ਰ ਪਰਵਾਣੁ' ਜਿਨੀ ਦਰਸਨੁ ਪੇਖਾ ॥੨॥੨੯॥**
*(ਮਾਝ ਮ: ੫, ਪੰਨਾ ੧੦੩)*

ਸੇ ਪਰਵਾਣੁ—'ਸੇ' ਬਹੁ-ਵਚਨ। ਪਤਿ ਪਰਵਾਣੁ—'ਪਤਿ' ਇਸਤ੍ਰੀ ਲਿੰਗ। ਨੇਤ੍ਰ ਪਰਵਾਣੁ—'ਨੇਤ੍ਰ' ਬਹੁ-ਵਚਨ।

ਲਫ਼ਜ਼ 'ਪਰਵਾਣੁ' ਹਰੇਕ ਥਾਂ ( ੁ-ਅੰਤ) ਹੈ।

੮. ਪਵਿਤੁ :

**'ਪਵਿਤੁ ਹੋਏ ਸੇ ਜਨਾ' ਜਿਨੀ ਹਰਿ ਧਿਆਇਆ ॥**
**'ਪਵਿਤੁ ਮਾਤਾ' ਪਿਤਾ ਕੁਟੰਬ ਸਹਿਤ ਸਿਉ 'ਪਵਿਤੁ ਸੰਗਤਿ' ਸਬਾਈਆ ॥੧੦॥**

*(ਰਾਮਕਲੀ ਮ: ੩ ਅਨੰਦੁ)*

ਸੇ ਜਨਾ ਪਵਿਤੁ—'ਸੇ ਜਨਾ' ਬਹੁ-ਵਚਨ। ਮਾਤਾ ਪਵਿਤੁ—'ਮਾਤਾ' ਇਸਤ੍ਰੀ-ਲਿੰਗ। ਸੰਗਤਿ ਪਵਿਤੁ—'ਸੰਗਤਿ' ਇਸਤ੍ਰੀ ਲਿੰਗ।

ਲਫ਼ਜ਼ 'ਪਵਿਤੁ' ਹਰੇਕ ਥਾਂ ( ੁ-ਅੰਤ) ਹੈ।

੯. ਬਹੁਤੁ :

**ਸੁਤ ਦਾਰਾ ਬਨਿਤਾ ਅਨੇਕ 'ਬਹੁਤੁ ਰੰਗ ਅਰੁ ਵੇਸ'॥੧॥੧੫॥੮੫॥**

*(ਸਿਰੀਰਾਗੁ ਮ: ੫, ਪੰਨਾ ੪੭)*

**ਇਸੁ ਕਾਇਆ ਅੰਦਰਿ 'ਬਹੁਤੁ ਪਸਾਰਾ'॥੨॥੫॥੬॥**

*(ਮਾਝ ਮ: ੩ ਅਸਟਪਦੀਆ, ਪੰਨਾ ੧੧੨)*

**ਤਿਸੁ ਵਿਚਿ 'ਭੂਖ ਬਹੁਤੁ' ਨੈ ਸਾਨੁ॥੩॥੨॥** *(ਗਉੜੀ ਮ: ੧, ਪੰਨਾ ੧੫੧)*

ਬਹੁਤੁ ਰੰਗ—'ਰੰਗ' ਬਹੁ-ਵਚਨ। ਭੂਖ ਬਹੁਤੁ—'ਭੂਖ' ਇਸਤ੍ਰੀ ਲਿੰਗ। ਲਫ਼ਜ਼ 'ਬਹੁਤੁ' ( ੁ-ਅੰਤ) ਹੈ।

੧੦. ਮੁਕਤੁ :

**ਨਾਨਕ ਸਬਦਿ ਰਤੇ ਸੇ 'ਮੁਕਤੁ' ਹੈ ਹਰਿ ਜੀਉ ਹੇਤਿ ਪਿਆਰੁ॥੨॥੧੦॥**

*(ਸਿਰੀਰਾਗ ਕੀ ਵਾਰ, ਪੰਨਾ ੮੬)*

**ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ॥**
**ਤਿਸੁ ਲਗਿ 'ਮੁਕਤੁ' ਭਏ ਘਣੇਰੇ॥੪॥੧੫॥੨੨॥**

*(ਮਾਝ ਮ: ੫ ਚਉਪਦੇ, ਪੰਨਾ ੧੦੧)*

ਸੇ ਮੁਕਤੁ—'ਸੇ' ਬਹੁ-ਵਚਨ। ਘਣੇਰੇ ਮੁਕਤੁ—'ਘਣੇਰੇ' ਬਹੁ-ਵਚਨ। ਲਫ਼ਜ਼ 'ਮੁਕਤੁ' ( ੁ-ਅੰਤ) ਹੀ ਰਿਹਾ ਹੈ।

# ਪੜਨਾਂਵ

ਪੜਨਾਂਵੀ ਵਿਸ਼ੇਸ਼ਣ ਅਤੇ ਸੰਬੰਧ-ਵਾਚਕ ਪੜਨਾਂਵ :
ਜਿਸੁ, ਜਿਤੁ; ਤਿਸੁ, ਤਿਤੁ; ਇਕਸੁ, ਇਕਤੁ;
ਇਸੁ ਇਤੁ; ਉਸੁ, ਉਤੁ।

ਸ਼ਬਦ 'ਜਿਸੁ', 'ਤਿਸੁ', 'ਇਕਸੁ', 'ਇਸੁ' ਅਤੇ 'ਉਸੁ' 'ਪੜਨਾਂਵ' ਭੀ ਹਨ ਅਤੇ ਪੜਨਾਂਵੀ ਵਿਸ਼ੇਸ਼ਣ ਭੀ। ਸ਼ਬਦ 'ਜਿਤੁ', 'ਤਿਤੁ', 'ਇਕਤੁ', 'ਇਤੁ' ਅਤੇ 'ਉਤੁ' ਪੜਨਾਂਵੀ ਵਿਸ਼ੇਸ਼ਣ ਹਨ, ਇਹ ਪੰਜੇ ਹੀ ਸ਼ਬਦ ਪਹਿਲੇ ਪੰਜ 'ਜਿਸੁ' ਆਦਿਕ ਤੋਂ ਅਧਿਕਰਣ ਕਾਰਕ, ਇਕ-ਵਚਨ ਹਨ। 'ਜਿਸੁ' ਤੋਂ 'ਜਿਤੁ'। 'ਤਿਸੁ' ਤੋਂ 'ਤਿਤੁ'। 'ਇਕਸੁ' ਤੋਂ 'ਇਕਤੁ'। 'ਇਸੁ' ਤੋਂ 'ਇਤੁ'। 'ਉਸੁ' ਤੋਂ 'ਉਤੁ'।

ਇਹਨਾਂ ਸ਼ਬਦਾਂ 'ਜਿਸੁ, ਜਿਤੁ'; 'ਤਿਸੁ, ਤਿਤੁ' ਆਦਿਕ ਦੀ ਵਰਤੋਂ ਦਾ ਫ਼ਰਕ ਖ਼ਾਸ ਤੌਰ 'ਤੇ ਧਿਆਨ ਰੱਖਣ-ਜੋਗ ਹੈ।

(੧) ਪੜਨਾਂਵ 'ਜਿਸੁ', 'ਤਿਸੁ', ਆਦਿਕ

**ਕਰਮ ਕਾਰਕ, ਇਕ-ਵਚਨ**

**'ਜਿਸੁ' ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥੩॥**

*(ਮ: ੫, ਗਉੜੀ ਕੀ ਵਾਰ ਮ: ੫, ਪੰਨਾ ੩੧੮)*

**ਸੰਪ੍ਰਦਾਨ ਕਾਰਕ, ਇਕ-ਵਚਨ**

**'ਜਿਸੁ' ਗੁਰ ਭੇਟੈ ਨਾਨਕਾ 'ਤਿਸੁ' ਮਨਿ ਵਸਿਆ ਸੋਇ ॥੨॥੧੩॥**

*(ਮ: ੫, ਗਉੜੀ ਕੀ ਵਾਰ ਮ: ੫, ਪੰਨਾ ੩੨੧)*

**ਸੰਬੰਧ ਕਾਰਕ, ਇਕ-ਵਚਨ**

**ਜਿਸੁ ਗੁਰੁ ਭੇਟੈ ਨਾਨਕਾ 'ਤਿਸੁ' ਮਨਿ ਵਸਿਆ ਸੋਇ ॥੨॥੧੩॥**

*(ਮ:੫, ਗਉੜੀ ਕੀ ਵਾਰ ਮ: ੫, ਪੰਨਾ ੩੨੧)*

ਕਦੇ ਕਦੇ 'ਪੜਨਾਂਵ' 'ਜਿਸੁ' ਅਧਿਕਰਣ ਕਾਰਕ, ਇਕ-ਵਚਨ ਵਿਚ ਭੀ 'ਜਿਤੁ'-ਰੂਪ ਵਿਚ ਵਰਤਿਆ ਜਾਂਦਾ ਹੈ:

**ਧੰਨੁ ਸੁ ਗ੍ਰਿਹੁ 'ਜਿਤੁ' ਪ੍ਰਗਟੀ ਆਇ ॥੪॥੩॥**

*(ਆਸਾ ਮ: ੫, ਪੰਨਾ ੩੭੧)*

*ਨੋਟ:* ਕਰਣ ਕਾਰਕ, ਇਕ-ਵਚਨ ਭੀ 'ਜਿਸੁ' ਤੋਂ 'ਜਿਤੁ' ਹੈ।

(੨) ਪੜਨਾਂਵੀ ਵਿਸ਼ੇਸ਼ਣ:

ਜਿਵੇਂ ਪੜਨਾਂਵ 'ਜਿਸੁ', 'ਤਿਸੁ' ਆਦਿਕ ਤੋਂ ਕਰਣ ਕਾਰਕ ਇਕ-ਵਚਨ ਅਤੇ ਅਧਿਕਰਣ ਕਾਰਕ ਇਕ-ਵਚਨ 'ਜਿਤੁ', 'ਤਿਤੁ' ਹਨ, ਤਿਵੇਂ ਪੜਨਾਂਵੀ ਵਿਸ਼ੇਸ਼ਣ 'ਜਿਸੁ' 'ਤਿਸੁ' ਦੇ ਭੀ ਕਰਣ ਕਾਰਕ, ਅਧਿਕਰਣ ਕਾਰਕ ਇਕ-ਵਚਨ ਦੇ ਰੂਪ 'ਜਿਤੁ' ਤਿਤੁ' ਹਨ। ਇਹਨਾਂ ਰੂਪਾਂ ਦਾ ਪੜਨਾਂਵ 'ਜਿਸੁ' 'ਤਿਸੁ' ਦੇ ਸੰਬੰਧ ਕਾਰਕ ਇਕ-ਵਚਨ ਤੋਂ ਨਿਖੇੜਾ ਕਰਨ ਵਾਸਤੇ ਕੁਝ ਪ੍ਰਮਾਣ ਹੇਠ ਦਿੱਤੇ ਜਾਂਦੇ ਹਨ:

**'ਤਿਸੁ' ਘਰਿ ਸਹਜਾ ਸੋਈ ਸੁਹੇਲਾ॥੫॥੩੫॥**

*(ਮਾਝ ਮ: ੫ ਅਸਟਪਦੀਆ, ਪੰਨਾ ੧੩੦)*

ਤਿਸੁ ਘਰਿ—ਉਸ (ਮਨੁੱਖ) ਦੇ (ਹਿਰਦੇ-ਰੂਪ) ਘਰ ਵਿਚ।
ਤਿਸੁ—ਪੜਨਾਂਵ, ਸੰਬੰਧ ਕਾਰਕ, ਇਕ-ਵਚਨ।

**'ਤਿਤੁ' ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥੧॥੧॥**

ਤਿਤੁ ਘਰਿ—ਉਸ ਘਰ ਵਿਚ। *(ਸੋਹਿਲਾ, ਗਉੜੀ ਦੀਪਕੀ ਮ: ੧, ਪੰਨਾ ੧੨)*
ਤਿਤੁ—ਵਿਸ਼ੇਸ਼ਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

**'ਜਿਸੁ' ਘਟਿ ਵਸਿਆ ਨਾਉ, ਤਿਸੁ ਬੰਧਨ ਕਾਟੀਐ॥੫॥**

*(ਗੂਜਰੀ ਕੀ ਵਾਰ ਮ: ੫, ਪੰਨਾ ੫੧੯)*

ਜਿਸੁ ਘਟਿ—ਜਿਸ (ਮਨੁੱਖ) ਦੇ ਘਟ ਵਿਚ।
ਜਿਸੁ—ਪੜਨਾਂਵ, ਸੰਬੰਧ ਕਾਰਕ, ਇਕ-ਵਚਨ।

**'ਤਿਤੁ' ਘਟਿ ਨਾਮੇ ਨਾਮੁ ਨਿਵਾਸੁ॥੫॥੩॥**

*(ਮਲਾਰ ਮ: ੩ ਅਸਟਪਦੀ, ਪੰਨਾ ੧੨੭੭)*

ਤਿਤੁ ਘਟਿ—ਉਸ ਘਟ ਵਿਚ।
ਤਿਤੁ—ਵਿਸ਼ੇਸ਼ਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

**'ਜਿਸੁ' ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥੧॥੭॥**

*(ਮਾਰੂ ਮ: ੫ ਅੰਜੁਲੀਆ, ਪੰਨਾ ੧੦੧੯)*

ਜਿਸੁ ਗ੍ਰਿਹਿ—ਜਿਸ (ਮਨੁੱਖ) ਦੇ ਘਰ ਵਿਚ।
ਜਿਸੁ—ਪੜਨਾਂਵ, ਸੰਬੰਧ ਕਾਰਕ, ਇਕ-ਵਚਨ।

**'ਤਿਤੁ' ਗ੍ਰਿਹਿ ਸੋਹਿਲੜੇ ਕੋਡ ਅਨੰਦਾ॥੪॥੪॥**

*(ਬਿਹਾਗੜਾ ਮ: ੫ ਘਰੁ ੨ ਛੰਤ, ਪੰਨਾ ੫੪੪)*

ਤਿਤੁ ਗ੍ਰਿਹਿ—ਉਸ ਘਰ ਵਿਚ।
ਤਿਤੁ—ਵਿਸ਼ੇਸ਼ਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

**'ਜਿਸੁ' ਨਾਮੁ ਰਿਦੈ ਸੋਈ ਵਡ ਰਾਜਾ॥੧॥੧॥੪॥**

*(ਭੈਰਉ ਮ: ੫ ਅਸਟਪਦੀਆ ਘਰੁ ੨, ਪੰਨਾ ੧੧੫੫)*

ਜਿਸੁ ਰਿਦੈ ਨਾਮੁ—ਜਿਸ (ਮਨੁੱਖ) ਦੇ ਹਿਰਦੇ ਵਿਚ ਨਾਮ ਹੈ।
ਜਿਸੁ—ਪੜਨਾਂਵ, ਸੰਬੰਧ ਕਾਰਕ, ਇਕ-ਵਚਨ।

**'ਤਿਤੁ' ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਤਪੀਸੁਰ ਮਨਿ ਵਸਿਆ ॥੪॥**

*(ਸਵਈਏ ਮਹਲੇ ਤੀਜੇ ਕੇ, ਕਲਸਹਾਰ, ਪੰਨਾ ੧੩੯੩)*

ਤਿਤੁ ਨਾਮਿ—ਉਸ ਨਾਮ ਵਿਚ।

ਤਿਤੁ—ਵਿਸ਼ੇਸ਼ਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

**'ਸੋ ਰਿਦਾ ਸੁਹੇਲਾ 'ਜਿਤੁ' ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥੧॥੯॥**

ਜਿਤੁ ਰਿਦੈ—ਜਿਸ ਹਿਰਦੇ ਵਿਚ। *(ਮਾਝ ਮ: ੫ ਚਉਪਦੇ ਘਰੁ ੧, ਪੰਨਾ ੯੭)*

ਜਿਤੁ—ਵਿਸ਼ੇਸ਼ਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

ਇਸੇ ਤਰ੍ਹਾਂ :

**'ਇਕਸੁ' ਵਿਣੁ ਹੋਰੁ ਦੂਜਾ ਨਾਹੀ**
**ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥**

*(ਮਾਝ ਮ: ੧, ਪੰਨਾ ੧੦੮)*

ਇਕਸੁ—ਪੜਨਾਂਵ।

**'ਇਕਤੁ' ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥੨॥੪॥**

ਇਕਤੁ ਰੂਪਿ—ਇਕੋ ਹੀ ਰੂਪ ਵਿਚ। *(ਸੋਰਠਿ ਮ: ੧, ਪੰਨਾ ੫੯੬)*

ਇਕਤੁ—ਵਿਸ਼ੇਸ਼ਣ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ।

**'ਇਕਤੁ' ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥੪॥੯॥**

*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੫੮)*

ਇਕਤੁ ਤਾਗੈ—ਇਕੋ ਹੀ ਤਾਗੇ ਵਿਚ।

ਇਕਤੁ—ਵਿਸ਼ੇਸ਼ਣ, ਅਧਿਕਰਣ ਕਾਰਕ, ਇਕ-ਵਚਨ।

**ਬਿਸਟਾ ਅਸਤਿ ਰਕਤੁ ਪਰੇਟੇ ਚਾਮ ॥**
**'ਇਸੁ' ਊਪਰਿ ਲੇ ਰਾਖਿਓ ਗੁਮਾਨੁ ॥੩॥੧੪॥** *(ਆਸਾ ਮ: ੫, ਪੰਨਾ ੩੭੪)*

ਇਸੁ—ਪੜਨਾਂਵ।

**'ਇਤੁ' ਤਨਿ ਲਾਗੈ ਬਾਣੀਆ ॥੩॥੩੩॥** *(ਸਿਰੀਰਾਗੁ ਮ: ੧, ਪੰਨਾ ੨੫)*

ਇਤੁ ਤਨਿ—ਇਸ ਸਰੀਰ ਵਿਚ।

ਇਤੁ—ਵਿਸ਼ੇਸ਼ਣ, ਅਧਿਕਰਣ ਕਾਰਕ, ਇਕ-ਵਚਨ।

**'ਇਤੁ' ਸੰਜਮਿ ਪ੍ਰਭੁ ਕਿਨਹੀ ਨ ਪਾਇਆ ॥**

*(ਬਿਭਾਸ ਪ੍ਰਭਾਤੀ ਮ: ੫ ਅਸਟਪਦੀਆ, ਪੰਨਾ ੧੩੪੮)*

ਇਤੁ ਸੰਜਮਿ—ਇਸ ਸੰਜਮ ਦੀ ਰਾਹੀਂ।

ਇਤੁ—ਵਿਸ਼ੇਸ਼ਣ, ਕਰਣ ਕਾਰਕ, ਇਕ-ਵਚਨ।

**ਕਿਸੁ ਪੂਛਉ 'ਕਿਸੁ' ਲਾਗਉ ਪਾਇ॥**

**'ਕਿਸੁ' ਉਪਦੇਸਿ ਰਹਾ ਲਿਵ ਲਾਇ॥੫॥੧॥**

*(ਗਉੜੀ ਅਸਟਪਦੀਆ ਮ: ੧, ਪੰਨਾ ੨੨੧)*

ਕਿਸੁ ਪਾਇ—ਕਿਸ ਦੇ ਚਰਣੀਂ।

ਕਿਸੁ ਉਪਦੇਸਿ—ਕਿਸ ਦੇ ਉਪਦੇਸ਼ ਵਿਚ।

ਕਿਸੁ—ਪੜਨਾਂਵ, ਸੰਬੰਧ ਕਾਰਕ, ਇਕ-ਵਚਨ।

**'ਕਿਤੁ' ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ॥੩॥੨੦॥੯੦॥**

ਕਿਤੁ ਮੁਖਿ—ਕਿਸ ਮੂੰਹ ਨਾਲ। *(ਸਿਰੀਰਾਗੁ ਮ: ੫, ਪੰਨਾ ੪੯)*

ਕਿਤੁ—ਪੜਨਾਂਵੀਂ ਵਿਸ਼ੇਸ਼ਣ, ਪੁਲਿੰਗ, ਕਰਣ ਕਾਰਕ, ਇਕ-ਵਚਨ।

**ਕਾਲੀ ਕੋਇਲ ਤੂ 'ਕਿਤ' ਗੁਨ ਕਾਲੀ॥੨॥੧॥**

ਕਿਤ ਗੁਨ—ਕਿਨ੍ਹਾਂ ਗੁਣਾਂ ਕਰਕੇ। *(ਸੂਹੀ ਫਰੀਦ ਜੀ, ਪੰਨਾ ੭੯੪)*

ਕਿਤ—ਪੜਨਾਂਵੀ ਵਿਸ਼ੇਸ਼ਣ, ਪੁਲਿੰਗ, ਕਰਣ ਕਾਰਕ, ਬਹੁ-ਵਚਨ।

***ਨੋਟ :*** 'ਕਿਤੁ' (ੁ-ਅੰਤ) ਇਕ-ਵਚਨ ਹੈ, ਅਤੇ 'ਕਿਤ' (ਮੁਕਤਾ-ਅੰਤ) ਬਹੁ-ਵਚਨ ਹੈ।

ਜਿਸੁ, ਤਿਸੁ, ਕਿਸੁ, ਇਸੁ।

ਇਹ 'ਪੜਨਾਂਵ' ਭਾਵੇਂ ਕਿਸੇ ਪੁਲਿੰਗ 'ਨਾਂਵ' ਦੇ ਥਾਂ ਵਰਤੇ ਜਾਣ ਭਾਵੇਂ ਇਸਤ੍ਰੀ ਲਿੰਗ 'ਨਾਂਵ' ਦੇ ਥਾਂ, ਇਹਨਾਂ ਦਾ ਰੂਪ 'ਉਕਾਰਾਂਤ' ਹੀ ਰਹਿੰਦਾ ਹੈ, ਭਾਵ, ਇਹਨਾਂ ਦਾ ਅੰਤਲਾ (ੁ) ਕਾਇਮ ਰਹਿੰਦਾ ਹੈ।

(ੳ) ਪੁਲਿੰਗ 'ਨਾਂਵ' ਦੇ ਥਾਂ :

**'ਕਿਸੁ' ਵੇਖਾ ਨਾਹੀ ਕੋ ਦੂਜਾ॥੮॥੧॥**

*(ਬਿਲਾਵਲੁ ਮ: ੧ ਅਸਟਪਦੀਆ, ਪੰਨਾ ੮੩੨)*

**'ਜਿਸੁ' ਰਾਖੈ 'ਤਿਸੁ' ਕੋਇ ਨ ਮਾਰੈ॥**

**ਸੋ ਮੂਆ 'ਜਿਸੁ' ਮਨਹੁ ਬਿਸਾਰੈ॥**

**'ਤਿਸੁ' ਤਜਿ ਅਵਰ ਕਹਾ ਕੋ ਜਾਇ॥**

**ਸਭ ਸਿਰਿ ਏਕੁ ਨਿਰੰਜਨ ਰਾਇ॥੨॥੨੨॥** *(ਸੁਖਮਨੀ ਮ: ੫)*

(ਅ) ਇਸਤ੍ਰੀ ਲਿੰਗ 'ਨਾਂਵ' ਦੇ ਥਾਂ :

**ਜੋ 'ਇਸੁ' ਮਾਰੇ ਸੋਈ ਸੂਰਾ ॥੧॥.....**

**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥੧॥ਰਹਾਉ॥**

*(ਗਉੜੀ ਮ: ੫ ਅਸਟਪਦੀਆ, ਪੰਨਾ ੨੩੭)*

***ਨੋਟ :*** ੧. ਇਥੇ ਪੜਨਾਂਵ 'ਇਸੁ' ਲਫ਼ਜ਼ 'ਦੁਬਿਧਾ' ਵਾਸਤੇ ਵਰਤਿਆ ਗਿਆ ਹੈ, ਜੋ 'ਇਸਤ੍ਰੀ ਲਿੰਗ' ਹੈ।

੨. 'ਪੜਨਾਂਵੀ ਵਿਸ਼ੇਸ਼ਣ' ਹੁੰਦਿਆਂ ਭੀ ਇਸ ਦਾ ਅੰਤਲਾ ( ੁ ) ਟਿਕਿਆ ਰਹਿੰਦਾ ਹੈ; ਇਸ ਦਾ 'ਵਿਸ਼ੇਸ਼ਜ' ਭਾਵੇਂ ਪੁਲਿੰਗ ਹੋਵੇ, ਭਾਵੇਂ ਇਸਤ੍ਰੀ ਲਿੰਗ।

(ੳ) ਪੁਲਿੰਗ ਵਿਸ਼ੇਸ਼ਜ :

**'ਜਿਸੁ ਵਖਰੁ ਕਉ' ਤੁਮ ਆਏ ਹਉ ਸੋ ਪਾਇਓ ਸਤਿਗੁਰ ਪਾਸਾ ਹੇ ॥੬॥੧॥੨॥**

*(ਮਾਰੂ ਸੋਲਹੇ ਮ: ੫, ਪੰਨਾ ੧੦੭੩)*

**'ਜਿਸੁ ਮਾਨੁਖ' ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥੧॥੬॥੭॥**

*(ਗੂਜਰੀ ਮ: ੫, ਪੰਨਾ ੪੯੭)*

(ਅ) ਇਸਤ੍ਰੀ ਲਿੰਗ ਵਿਸ਼ੇਸ਼ਜ :

**'ਇਸੁ ਪਰੀਤੀ' ਤੂਟਦੀ ਵਿਲਮੁ ਨ ਹੋਵਈ,**

**ਇਤੁ ਦੋਸਤੀ ਚਲਨਿ ਵਿਕਾਰ ॥੧॥੫॥**

*(ਸਲੋਕ ਮ: ੩, ਵਡਹੰਸ ਕੀ ਵਾਰ, ਪੰਨਾ ੫੮੭)*

**'ਇਸੁ ਪਉੜੀ' ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥੨॥੧॥**

*(ਮਾਰੂ ਸੋਲਹੇ ਮ: ੫, ਪੰਨਾ ੧੦੭੫)*

**'ਤਿਸੁ ਨਾਰੀ' ਕਉ ਦੂਖੁ ਨ ਜਮਾਨੈ ॥੩॥੯੯॥**

*(ਗਉੜੀ ਮ: ੫, ਪੰਨਾ ੧੮੫)*

(੩) ਮੁਕਤਾ-ਅੰਤ ਸ਼ਬਦ ਦੇ ਨਾਲ ਜੇ ਕੋਈ 'ਸੰਬੰਧਕ' ਵਰਤਿਆ ਜਾਏ, ਤਾਂ ਉਸ ਦਾ 'ਕਰਤਾ ਕਾਰਕ, ਇਕ-ਵਚਨ' ਵਾਲਾ ਚਿਹਨ ( ੁ ) ਦੂਰ ਹੋ ਜਾਂਦਾ ਹੈ। ਪਰ ਇਹਨਾਂ ਉੱਪਰ ਲਿਖੇ ਪੜਨਾਵਾਂ ਦਾ ਅੰਤਲਾ ( ੁ ) 'ਸੰਬੰਧਕ' ਦੇ ਹੁੰਦਿਆਂ ਭੀ ਟਿਕਿਆ ਰਹਿੰਦਾ ਹੈ। ਵੇਖੋ :

**ਘਰ ਮੰਦਰ ਹਟਨਾਲੇ ਸੋਹੇ 'ਜਿਸੁ ਵਿਚਿ' ਨਾਮੁ ਨਿਵਾਸੀ ਰਾਮ ॥੨॥੬॥੯॥**

*(ਸੂਹੀ ਛੰਤ ਮ: ੫ ਘਰੁ ੩, ਪੰਨਾ ੭੮੩)*

**'ਜਿਸੁ ਊਪਰਿ' ਹੋਵਤ ਦਇਆਲੁ ॥੧॥੩॥** *(ਬਿਲਾਵਲੁ ਮ: ੫, ਪੰਨਾ ੮੦੭)*

**'ਤਿਸੁ ਨਾਲਿ' ਕਿਆ ਚਲੈ ਪਹਨਾਮੀ ॥੪॥੧॥੩॥**

*(ਬਿਲਾਵਲੁ ਮ: ੩ ਅਸਟਪਦੀ ਘਰੁ ੧੦, ਪੰਨਾ ੮੩੨)*

**ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ**
**ਸਰਣਿ ਪ੍ਰਭੂ 'ਤਿਸੁ ਪਾਛੈ' ਪਈਆ ॥੪॥੫॥**

*(ਬਿਲਾਵਲੁ ਮ: ੪ ਅਸਟਪਦੀਆ ਘਰੁ ੧੧, ਪੰਨਾ ੮੩੬)*

**'ਕਿਸੁ ਪਹਿ' ਖੋਲ੍ਉ ਗੰਠੜੀ ਦੂਖੀ ਭਰਿ ਆਇਆ ॥੭॥੨॥੫॥**

*(ਸੂਹੀ ਛੰਤ ਮ: ੧ ਘਰੁ ੪, ਪੰਨਾ ੭੬੭)*

**'ਕਿਸੁ ਨਾਲਿ' ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥੧॥੧੦॥**

*(ਆਸਾ ਦੀ ਵਾਰ, ਪੰਨਾ ੪੬੮)*

ਪਰੰਤੂ ਸੰਬੰਧਕ ਕਾ, ਕੇ, ਕੀ, ਦਾ, ਦੇ, ਦੀ, ਕੈ, ਦੈ, ਤੇ, ਕਉ, ਨਉ ਅਤੇ 'ਨੋ' ਦੇ ਨਾਲ ਇਹਨਾਂ ਪੜਨਾਵਾਂ ਦਾ ਅੰਤਲਾ ( ੁ) ਲਹਿ ਜਾਂਦਾ ਹੈ। ਵੇਖੋ :

**'ਜਿਸ ਕਉ' ਸਤਿਗੁਰੁ ਮੇਲਿ ਮਿਲਾਏ**
**ਤਿਸੁ ਚੂਕਾ ਜਮ ਭੈ ਭਾਰਾ ਹੇ ॥੬॥੪॥੧੦॥**

*(ਮਾਰੂ ਸੋਲਹੇ ਮ: ੧, ਪੰਨਾ ੧੦੩੦)*

**'ਜਿਸ ਕਾ' ਕਾਰਜੁ ਤਿਨਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥੩॥੭॥੧੦॥**

*(ਸੂਹੀ ਛੰਤ ਮ: ੫ ਘਰੁ ੩, ਪੰਨਾ ੭੮੪)*

**'ਜਿਸ ਤੇ' ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ ॥**
**'ਜਿਸ ਕੇ' ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ ॥੪॥੨॥**

*(ਸੂਹੀ ਛੰਤ ਮ: ੫ ਘਰੁ ੧, ਪੰਨਾ ੭੭੮)*

**ਬੁਰਾ ਭਲਾ ਕਹੁ 'ਕਿਸ ਨੋ' ਕਹੀਐ ਸਗਲੇ ਜੀਅ ਤੁਮਾਰੇ ॥੧॥ਰਹਾਉ॥੪੯॥**

*(ਆਸਾ ਮ: ੫ ਘਰੁ ੬, ਪੰਨਾ ੩੮੩)*

**'ਤਿਸ ਕੀ' ਧੂੜਿ ਮਨੁ ਉਧਰੈ ਪ੍ਰਭ ਹੋਇ ਸੁਪ੍ਰਸੰਨਾ ॥੭॥**

*(ਜੈਤਸਰੀ ਕੀ ਵਾਰ, ਪੰਨਾ ੭੦੭)*

**'ਤਿਸ ਕੈ' ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ਰਹਾਉ॥੬॥**

*(ਸੋਰਠਿ ਮ: ੫ ਘਰੁ ੧, ਪੰਨਾ ੬੧੦)*

**'ਤਿਸ ਦੈ' ਸਬਦਿ ਨਿਸਤਰੈ ਸੰਸਾਰਾ ॥੪॥੧੨॥**

*(ਮਾਰੂ ਮ: ੩ ਸੋਲਹੇ, ਪੰਨਾ ੧੦੫੫)*

**ਘਾੜਤਿ 'ਤਿਸ ਕੀ' ਅਪਰ ਅਪਾਰ ॥.....**
**'ਤਿਸ ਦਾ' ਕੁਠਾ ਹੋਵੈ ਸੇਖੁ ॥੨॥੧੯॥**

*(ਮ: ੧, ਰਾਮਕਲੀ ਕੀ ਵਾਰ ਮ: ੩, ਪੰਨਾ ੯੫੬)*

**'ਤਿਸ ਦੀ' ਬੂਝੈ ਜਿ ਗੁਰ ਸਬਦੁ ਕਮਾਏ ॥੧੫॥੨੩॥**

*(ਮਾਰੂ ਮ: ੩ ਸੋਲਹੇ, ਪੰਨਾ ੧੦੬੭)*

**'ਜਿਸ ਨਉ' ਆਪਿ ਦਇਆਲੁ ਹੋਇ ਸੁ ਗੁਰਮੁਖਿ ਨਾਮਿ ਸਮਾਇ ॥੨॥੩॥੩੬॥**

*(ਸਿਰੀਰਾਗੁ ਮ: ੩, ਪੰਨਾ ੨੭)*

(੪) ਜਦੋਂ ਇਹ ਸ਼ਬਦ 'ਪੜਨਾਂਵੀ ਵਿਸ਼ੇਸ਼ਣ' ਹੋਣ, ਤਦੋਂ 'ਕਾ, ਕੇ' ਆਦਿਕ ਦੇ ਵਰਤਿਆਂ ਭੀ ਇਹਨਾਂ ਦਾ ਅੰਤਲਾ (_) ਨਹੀਂ ਹਟਦਾ। ਤਦੋਂ ਇਨ੍ਹਾਂ 'ਸੰਬੰਧਕਾਂ' ਦਾ ਅਸਰ ਕੇਵਲ ਉਸ 'ਨਾਂਵ' ਤਾਈਂ ਹੀ ਰਹਿ ਜਾਂਦਾ ਹੈ ਜਿਸ ਦੇ ਨਾਲ ਇਹ ਵਰਤੇ ਜਾਂਦੇ ਹਨ। ਵੇਖੋ :

**'ਜਿਸੁ ਧਨ ਕਾ' ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥੧॥੧॥੭॥**

*(ਸਾਰਗ ਮ: ੪ ਘਰੁ ੩, ਪੰਨਾ ੧੨੦੦)*

**'ਤਿਸ ਜਨ ਕਉ' ਮਨੁ ਤਨੁ ਸਭੁ ਦੇਵਉ**
**ਜਿਨਿ ਹਰਿ ਹਰਿ ਨਾਮੁ ਸੁਨਾਇਓ ॥੧॥੨॥** *(ਬੈਰਾੜੀ ਮ: ੪, ਪੰਨਾ ੭੧੯)*

**'ਤਿਸੁ ਜਨ ਕੈ' ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥੧॥੬॥**

*(ਮਾਰੂ ਮ: ੫ ਸੋਲਹੇ, ਪੰਨਾ ੧੦੭੭)*

**'ਇਸ ਮਨ ਤੇ' ਸਭ ਪਿੰਡ ਪਰਾਨਾ ॥੩॥੫॥** *(ਭੈਰਉ ਮ: ੩, ਪੰਨਾ ੧੧੨੯)*

**'ਇਸੁ ਕਾਇਆ ਕੀ' ਕੀਮਤਿ ਕਿਨੈ ਨ ਪਾਈ ॥੧੦॥੨੨॥**

*(ਮਾਰੂ ਮ: ੩ ਸੋਲਹੇ, ਪੰਨਾ ੧੦੬੬)*

**'ਇਸੁ ਤਨ ਧਨ ਕੋ' ਕਿਆ ਗਰਬਈਆ ॥੩੫॥**

*(ਗਉੜੀ ਕਬੀਰ ਜੀ, ਪੰਨਾ ੩੩੦)*

**'ਇਸੁ ਦੇਹੀ ਕੇ' ਅਧਿਕ ਕਾਮ ॥੩॥੨॥** *(ਬਸੰਤੁ ਕਬੀਰ ਜੀ, ਪੰਨਾ ੧੧੯੪)*

**'ਇਸੁ ਭਗਤੀ ਨੋ' ਸੁਰਿ ਨਰਿ ਮੁਨਿ ਜਨ ਲੋਚਦੇ**
**ਵਿਣੁ ਸਤਿਗੁਰ ਪਾਈ ਨ ਜਾਇ ॥੨॥੫॥੨੭॥**

*(ਆਸਾ ਮ: ੩ ਅਸਟਪਦੀਆ, ਪੰਨਾ ੪੨੫)*

(੫) ਅੱਵਿਐ 'ਹੀ' ਦੇ ਨਾਲ ਇਹਨਾਂ 'ਪੜਨਾਵਾਂ' ਦਾ ਅੰਤਲਾ ( ੁ ) ਲਹਿ ਜਾਂਦਾ ਹੈ। ਵੇਖੋ :

**'ਕਿਸ ਹੀ' ਬੁਤੈ ਜਬਾਬੁ ਨ ਹੋਈ ॥੧੬॥੧੦॥**

*(ਮਾਰੂ ਮ: ੫ ਸੋਲਹੇ, ਪੰਨਾ ੧੦੮੨)*

**'ਇਸ ਹੀ' ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ ॥੬॥੧॥੭॥**

*(ਮਾਰੂ ਮ: ੫ ਘਰੁ ੮ ਅੰਜੁਲੀਆ, ਪੰਨਾ ੧੦੧੯)*

**'ਜਿਸ ਹੀ' ਕੀ ਸਿਰਕਾਰ ਹੈ 'ਤਿਸ ਹੀ' ਕਾ ਸਭੁ ਕੋਇ ॥੧॥੩॥੩੬॥**

*(ਸਿਰੀਰਾਗੁ ਮ: ੩, ਪੰਨਾ ੨੭)*

**ਨਾਨਕ ਕਰਣਾ ਜਿਨਿ ਕੀਆ ਫਿਰਿ 'ਤਿਸ ਹੀ' ਕਰਣੀ ਸਾਰ ॥੨੩॥**

*(ਆਸਾ ਦੀ ਵਾਰ)*

**ਜਿਤੁ ਕੋ ਲਾਇਆ 'ਤਿਤ ਹੀ' ਲਾਗਾ ਤੈਸੇ ਕਰਮ ਕਮਾਵੈ ॥੪॥੨॥**

*(ਆਸਾ ਕਬੀਰ ਜੀਉ, ਪੰਨਾ ੪੭੬)*

***ਨੋਟ :*** 'ਜਿਤੁ' ਅਤੇ 'ਤਿਤੁ' ਪੜਨਾਂਵ 'ਜਿਸੁ' ਅਤੇ 'ਤਿਸੁ' ਤੋਂ ਅਧਿਕਰਣ ਕਾਰਕ ਇਕ-ਵਚਨ ਹਨ।

**ਇਸ ਕੀ ਸੇਵਾ ਜੋ ਕਰੇ 'ਤਿਸ ਹੀ' ਕਉ ਫਿਰਿ ਖਾਇ ॥੨॥੫॥**

*(ਮ: ੩, ਗੂਜਰੀ ਕੀ ਵਾਰ ਮ: ੩, ਪੰਨਾ ੫੧੦)*

**ਹਰਿ ਕੇ ਦਾਸ ਕੀ ਚਿਤਵੈ ਬੁਰਿਆਈ 'ਤਿਸ ਹੀ' ਕਉ ਫਿਰਿ ਮਾਰਿ ॥੧੫॥**

*(ਧਨਾਸਰੀ ਮ: ੫, ਪੰਨਾ ੬੭੪)*

## ਪੁਰਖਵਾਚਕ ਪੜਨਾਂਵ (Personal Pronoun)

(੧) ਹਉ, ਮੈ

(ੳ) ਇਹ ਦੋਵੇਂ ਪੜਨਾਂਵ ਕਰਤਾ ਕਾਰਕ ਇਕ-ਵਚਨ ਵਿਚ ਵਰਤੀਦੇ ਹਨ। ਜਦੋਂ ਕੋਈ ਧਾਤੂ (ਅਕਰਮਕ, ਸਕਰਮਕ ਜਾਂ ਪ੍ਰੇਰਣਾਰਥਕ) ਵਰਤਮਾਨ ਕਾਲ ਵਿਚ ਜਾਂ ਭਵਿੱਖਤ ਕਾਲ ਵਿਚ ਹੋਵੇ ਤਾਂ ਉਸ ਦੇ ਨਾਲ 'ਉੱਤਮ ਪੁਰਖ

ਵਾਚਕ' ਪੜਨਾਂਵ ਦਾ ਇਕ-ਵਚਨ ਆਮ ਤੌਰ 'ਤੇ 'ਹਉ' ਕਰਤਾ ਕਾਰਕ ਰੂਪ ਵਿਚ ਵਰਤੀਦਾ ਹੈ। ਇਹ ਪੜਨਾਂਵ ਪੁਰਾਣੀ ਹਿੰਦੀ ਵਿਚ ਅਨੇਕ ਥਾਈਂ ਵੇਖਣ ਵਿਚ ਆਉਂਦਾ ਹੈ; ਤਿਵੇਂ ਹੀ ਪੁਰਾਣੀ ਪੰਜਾਬੀ ਵਿਚ ਭੀ ਵਰਤੀਦਾ ਹੈ। ਅੱਜ ਕਲ੍ਹ ਦੀ ਹਿੰਦੀ ਵਿਚ ਨਹੀਂ ਮਿਲਦਾ ਅਤੇ ਨਾ ਹੀ ਨਵੀਨ ਪੰਜਾਬੀ ਵਿਚ।

ਇਸ ਦਾ ਰੂਪ ਸੰਸਕ੍ਰਿਤ ਵਿਚੋਂ ਇਉਂ ਮਿਲਦਾ ਹੈ:

ਪੰ: 'ਹਉਂ'; ਅਪ: 'ਹਉਂ'; ਪ੍ਰਾ: 'ਅਹਯੰ'; ਸੰ: 'ਅਹੰ'।

**'ਹਉ' ਅਨਦਿਨੁ' ਹਰਿ ਨਾਮੁ ਕੀਰਤਨੁ 'ਕਰਉ' ॥੬੬॥**

*(ਆਸਾਵਰੀ ਘਰੁ ੧੬ ਮ: ੪, ਪੰਨਾ ੩੬੯)*

**'ਹਉ' ਅਨਦਿਨੁ ਨਾਮੁ 'ਲਈ' ਕਰਤਾਰੇ ॥੫॥੨॥੮॥**

*(ਮਾਰੂ ਮ: ੪ ਘਰੁ ੫, ਪੰਨਾ ੯੯੮)*

**'ਹਉ' ਆਪਹੁ ਬੋਲਿ ਨ 'ਜਾਣਦਾ' ਮੈ ਕਹਿਆ ਸਭੁ ਹੁਕਮਾਉ ਜੀਉ ॥੩॥**

*(ਸੂਹੀ ਮ: ੫ ਸੁਚਜੀ, ਪੰਨਾ ੭੬੩)*

**'ਹਉ' ਸੁਣਿ ਸੁਣਿ 'ਜੀਵਾ' ਨਾਮੁ ਤੁਮਾਰਾ ॥੫॥**

*(ਵਡਹੰਸੁ ਮ: ੫, ਪੰਨਾ ੫੬੩)*

**'ਹਉ' ਸਿਰੁ 'ਅਰਪੀ' ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸੰਦੇਸਾ ॥੩॥੧॥**

*(ਗਉੜੀ ਛੰਤ ਮ: ੫, ਪੰਨਾ ੨੪੭)*

**'ਹਉ' ਤਉ ਏਕ ਰਮਈਆ 'ਲੈ ਹਉ' ॥੨॥੬॥**

*(ਗੋਂਡ ਨਾਮਦੇਵ ਜੀ ਘਰੁ ੨, ਪੰਨਾ ੮੭੪)*

(ਅ) ਜਦੋਂ ਕ੍ਰਿਆ ਭੂਤ ਕਾਲ ਵਿਚ ਹੋਵੇ, ਤਾਂ ਅਕਰਮਕ ਧਾਤੂ ਦੇ ਭੂਤ ਕਾਲ ਨਾਲ ਆਮ ਤੌਰ 'ਤੇ 'ਹਉ' ਵਰਤਿਆ ਜਾਂਦਾ ਹੈ; ਸਕਰਮਕ ਜਾਂ ਪ੍ਰੇਰਨਾਰਥਕ ਧਾਤੂਆਂ ਦੇ ਭੂਤ ਕਾਲ ਨਾਲ ਪੜਨਾਂਵ 'ਮੈ' ਵਰਤੀਦਾ ਹੈ। ਇਸ ਨਿਯਮ ਨੂੰ ਵਧੀਕ ਸੌਖੇ ਤਰੀਕੇ ਨਾਲ ਸਮਝਣ ਲਈ ਇਉਂ ਕਹਿ ਲਵੋ ਕਿ ਜਦੋਂ ਕ੍ਰਿਆ ਦਾ ਕਰਤਾ ਲੱਭਣ ਲਈ ਭੂਤ ਕਾਲ ਕ੍ਰਿਆ ਨਾਲ ਪ੍ਰਸ਼ਨਵਾਚਕ ਪੜਨਾਂਵ 'ਕੌਣ' ਵਰਤਣਾ ਪਏ, ਤਾਂ ਕ੍ਰਿਆ ਦਾ ਕਰਤਾ 'ਹਉ' ਹੁੰਦਾ ਹੈ; ਜਦੋਂ 'ਕਿਸ ਨੇ' ਵਰਤਣਾ ਪਏ, ਤਾਂ ਕਰਤਾ 'ਮੈ' ਹੁੰਦਾ ਹੈ। ਪੰਜਾਬੀ ਦਾ 'ਮੈਂ' ਅਸਲ ਵਿਚ ਸੰਸਕ੍ਰਿਤ ਦੇ ਕਰਣ ਕਾਰਕ ਦੇ ਇਕ-ਵਚਨ ਦਾ ਰੂਪ ਹੈ; ਕਿਉਂਕਿ ਪੰ: 'ਮੈਂ', ਅਪ: 'ਮੰਇ', ਪ੍ਰਾ: 'ਮਏ' ਅਤੇ ਸੰ: 'ਮਯਾ' ਅਸਲ ਵਿਚ ਇਕੋ ਹੀ ਹਨ; ਅਤੇ ਸੰ: 'ਮਯਾ' ਕਰਣ ਕਾਰ਼ਕ ਦੇ ਇਕ-ਵਚਨ ਦਾ ਰੂਪ ਹੈ। ਤਾਹੀਏਂ, ਪੁਰਾਣੀ ਹਿੰਦੀ

ਵਿਚ ਇਸ 'ਮੈਂ' ਦੀ ਵਰਤੋਂ ਕੇਵਲ 'ਸਕਰਮਕ ਧਾਤੂ' 'ਭੂਤ ਕਾਲ' ਨਾਲ ਹੁੰਦੀ ਸੀ; ਹੋਰਨੀਂ ਥਾਈਂ ਪੜਨਾਂਵ 'ਹਉ' ਵਰਤੀਦਾ ਸੀ।

**'ਹਉ ਆਇਆ' ਸਾਮੑੈ ਤਿਹੰਡੀਆ ॥੫॥.....**
**'ਮੈ ਛਡਿਆ' ਸਭੋ ਧੰਧੜਾ ॥੮॥.....**
**'ਮੈ' ਸੁਖੀ ਹੂੰ ਸੁਖੁ 'ਪਾਇਆ' ॥੯॥੨॥੨੯॥**

*(ਸਿਰੀਰਾਗੁ ਮ: ੫ ਘਰੁ ੩, ਪੰਨਾ ੭੩)*

**'ਹਉ ਆਇਆ' ਦੂਰਹੁ ਚਲਿ ਕੈ 'ਮੈ ਤਕੀ' ਤਉ ਸਰਣਾਇ ਜੀਉ ॥੩॥**

*(ਸੂਹੀ ਮ: ੫ ਸੁਚਜੀ, ਪੰਨਾ ੭੬੩)*

**'ਹਉ' ਸੰਮਲਿ 'ਥਕੀ' ਜੀ ਓਹੁ ਕਦੇ ਨ ਬੋਲੈ ਕਉਰਾ ॥੧॥੧॥੧੧॥**

*(ਸੂਹੀ ਮ: ੫ ਛੰਤ, ਪੰਨਾ ੭੮੪)*

**'ਹਉ' ਭਈ ਉਡੀਣੀ ਕੰਤ ਕਉ ਅੰਮਾਲੀ**
**ਸੋ ਪਿਰੁ ਕਦਿ ਨੈਣੀ ਦੇਖਾ ॥੩॥੧॥੯॥**
**'ਮੈ' ਸਭਿ ਸੀਗਾਰ 'ਬਣਾਇਆ' ਅੰਮਾਲੀ**
**ਬਿਨੁ ਪਿਰ ਕਾਮਿ ਨ ਆਏ ॥੪॥੧॥੯॥** *(ਵਡਹੰਸੁ ਮ: ੫ ਘਰੁ ੨, ਪੰਨਾ ੫੬੪)*

**'ਹਉ' ਵੇਖਿ ਵੇਖਿ ਗੁਰੂ 'ਵਿਗਸਿਆ' ਗੁਰ ਸਤਿਗੁਰ ਦੇਹਾ ॥੧੭॥੨॥**

*(ਤਿਲੰਗ ਮ: ੪ ਘਰੁ ੨, ਪੰਨਾ ੭੨੬)*

ਇਥੇ ਪੜਨਾਂਵ 'ਹਉ' ਦੇ ਨਾਲ ਹੇਠ-ਲਿਖੇ 'ਕ੍ਰਿਆ' ਵਰਤੇ ਗਏ ਹਨ, ਜੋ ਸਭ 'ਅਕਰਮਕ' (Intransitive) ਹਨ :

ਆਇਆ, ਭਈ, ਵਿਗਸਿਆ, ਥਕੀ।

ਪੜਨਾਂਵ 'ਮੈ' ਦੇ ਨਾਲ ਹੇਠ-ਲਿਖੇ ਕ੍ਰਿਆ ਵਰਤੇ ਗਏ ਹਨ, ਜੋ ਸਭ 'ਸਕਰਮਕ' (Transitive) ਹਨ :

ਛਡਿਆ, ਪਇਆ, ਤਕੀ, ਬਣਾਇਆ।

(੨) ਤੂੰ, ਤੈ

ਇਹ ਦੋਵੇਂ ਪੜਨਾਂਵ ਮੱਧਮ ਪੁਰਖ, ਕਰਤਾ ਕਾਰਕ, ਇਕ-ਵਚਨ ਦਾ ਰੂਪ ਹਨ; ਪਰ 'ਹਉ' ਤੇ 'ਮੈ' ਵਾਂਗ ਇਹਨਾਂ ਦੀ ਵਰਤੋਂ ਭੀ ਵੱਖੋ ਵੱਖਰੇ ਤਰੀਕੇ ਨਾਲ ਹੈ। ਪੜਨਾਂਵ 'ਤੂੰ' ਦਾ ਪ੍ਰਾਕ੍ਰਿਤ ਰੂਪ 'ਤੁਮ' ਹੈ ਅਤੇ ਸੰਸਕ੍ਰਿਤ ਰੂਪ 'ਤ੍ਵੰ' ਹੈ।

'ਹਉ' ਵਾਂਗ ਵਰਤਮਾਨ ਕਾਲ ਅਤੇ ਭਵਿੱਖਤ ਕਾਲ ਦੇ ਨਾਲ ਮੱਧਮ ਪੁਰਖ ਇਕ-ਵਚਨ ਦਾ ਰੂਪ 'ਤੂੰ' ਹੀ ਵਰਤਿਆ ਜਾਂਦਾ ਹੈ। ਪਰ ਜਦੋਂ ਧਾਤੂ

ਭੂਤ ਕਾਲ ਵਿਚ ਹੋਵੇ ਤਾਂ ਅਕਰਮਕ ਧਾਤੂ ਦੇ ਭੂਤ ਕਾਲ ਨਾਲ 'ਤੂੰ' ਵਰਤੀਦਾ ਹੈ ਅਤੇ 'ਸਕਰਮਕ' ਦੇ ਭੂਤ ਕਾਲ ਨਾਲ ਪੜਨਾਂਵ 'ਤੈ'। 'ਮੈ' ਵਾਂਗ 'ਤੈ' ਭੀ ਅਸਲ ਵਿਚ ਸੰਸਕ੍ਰਿਤ ਦੇ ਕਰਣ ਕਾਰਕ ਦੇ ਇਕ-ਵਚਨ ਦਾ ਰੂਪ ਹੈ; ਕਿਉਂਕਿ ਪੰ: 'ਤੈਂ', ਅਪ: 'ਤੰਇ', ਪ੍ਰਾ: 'ਤਏ', ਅਤੇ ਸੰ: 'ਤ੍ਵਯਾ' ਅਸਲ ਵਿਚ ਇਕੋ ਹੀ ਹਨ; ਅਤੇ ਸੰ: 'ਤ੍ਵਯਾ' ਕਰਣ ਕਾਰਕ ਦੇ ਇਕ-ਵਚਨ ਦਾ ਰੂਪ ਹੈ। ਵੇਖੋ :

**'ਤੂੰ' ਆਪੇ 'ਜਾਣਹਿ' ਸਰਬ ਵਿਡਾਣੀ ॥੩॥੧॥** *(ਭੈਰਉ ਮ: ੧, ਪੰਨਾ ੧੧੨੫)*

**ਤੇਰੀ ਕੀਮਤਿ 'ਤੂ' ਹੈ 'ਜਾਣਹਿ' ॥੪॥੨॥੨੦॥** *(ਮਲਾਰ ਮ: ੫, ਪੰਨਾ ੧੨੭੧)*

**ਚੇਰੀ 'ਤੂ' ਰਾਮੁ ਨ 'ਕਰਸਿ' ਭਤਾਰਾ ॥੨॥੫॥** *(ਸੋਰਠਿ ਕਬੀਰ ਜੀ, ਪੰਨਾ ੬੫੫)*

**'ਤੂ' ਕਾਹੇ 'ਡੋਲਹਿ' ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥੧॥੩॥**
*(ਤਿਲੰਗ ਮ: ੫ ਘਰੁ ੧, ਪੰਨਾ ੭੨੪)*

**'ਤੂ' 'ਚਉ' ਸਜਣ ਮੈਡਿਆ ਡੇਈ ਸਿਸੁ ਉਤਾਰਿ ॥੧॥੧॥**
*(ਮਾਰੂ ਵਾਰ ਮ: ੫, ਡਖਣੇ ਮ: ੫, ਪੰਨਾ ੧੦੯੪)*

ਭੂਤ ਕਾਲ :

**ਚੇਰੀ 'ਤੈ' ਸੁਮਤਿ ਕਹਾ ਤੇ 'ਪਾਈ' ॥੪॥੫॥** *(ਸੋਰਠਿ ਕਬੀਰ ਜੀ, ਪੰਨਾ ੬੫੫)*
ਪਾਈ—ਸਕਰਮਕ ਧਾਤੂ।

**ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ 'ਤੂੰ ਲਾਗਿ ਪਰਿਓ' ਕਟੁੰਬਾਇਲੈ ॥੨॥੨॥**
*(ਗੋਂਡ ਮ: ੫, ਪੰਨਾ ੮੬੨)*

ਲਾਗਿ ਪਰਿਓ—ਅਕਰਮਕ ਧਾਤੂ।

**'ਤੂ' ਨੇੜ੍ਹੀ ਦੇਖਿ 'ਚਲਿਆ' ਮਾਇਆ ਬਿਉਹਾਰੀ ਰਾਮ ॥੧॥੬॥੯॥**
*(ਬਿਹਾਗੜਾ ਮ: ੫ ਛੰਤ ਘਰੁ ੨, ਪੰਨਾ ੫੪੬)*

ਚਲਿਆ—ਅਕਰਮਕ ਧਾਤੂ।

**'ਤੈ' ਨਰ ਕਿਆ ਪੁਰਾਨ ਸੁਨਿ 'ਕੀਨਾ' ॥੧॥੬॥**
*(ਸਾਰੰਗ ਪਰਮਾਨੰਦ ਜੀ, ਪੰਨਾ ੧੨੫੩)*

ਕੀਨਾ—ਸਕਰਮਕ ਧਾਤੂ।

**'ਤੈ' ਤਉ 'ਦ੍ਰਿੜਿਓ' ਨਾਮੁ ਅਪਾਰੁ ॥੩॥**
*(ਸਵਈਏ ਮਹਲੇ ਦੂਜੇ ਕੇ, ਪੰਨਾ ੧੩੯੧)*

ਦ੍ਰਿੜਿਓ—ਸਕਰਮਕ ਧਾਤੂ।

**'ਤੈ' ਤਾ ਹਦਰਥਿ 'ਪਾਇਓ' ਮਾਨੁ 'ਸੇਵਿਆ' ਗੁਰੁ ਪਰਵਾਨੁ ॥੪॥**

*(ਸਵਈਏ ਮਹਲੇ ਦੂਜੇ ਕੇ, ਕਲਸਹਾਰ, ਪੰਨਾ ੧੩੯੧)*

ਪਾਇਓ, ਸੇਵਿਆ—ਸਕਰਮਕ ਧਾਤੂ।

**'ਤੈ' 'ਪਢਿਅਉ' ਇਕੁ ਮਨਿ 'ਧਰਿਅਉ' ਇਕੁ**
**ਕਰਿ ਇਕੁ 'ਪਛਾਣਿਓ' ॥੩॥੧੨॥**

*(ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੪)*

ਪਢਿਅਉ, ਧਰਿਅਉ, ਪਛਾਣਿਓ—ਸਕਰਮਕ ਧਾਤੂ।

**ਜਾ ਕੈ ਹਿਰਦੈ ਵਸਿਆ 'ਤੂ' ਕਰਤੇ ਤਾ ਕੀ 'ਤੈ' ਆਸ ਪੁਜਾਈ ॥੧॥੮॥**

*(ਸੋਰਠਿ ਮ: ੫, ਪੰਨਾ ੬੧੦)*

ਤੂ ਵਸਿਆ—ਅਕਰਮਕ ਭੂਤ ਕਾਲ।
ਤੈ ਪੁਜਾਈ—ਸਕਰਮਕ ਭੂਤ ਕਾਲ।

# ਕ੍ਰਿਆ ਵਿਸ਼ੇਸ਼ਣ (Adverb)

## ਮਤਿ, ਮਤੁ, ਮਤ

(੧) ਕ੍ਰਿਆ ਵਿਸ਼ੇਸ਼ਣ 'ਮਤਿ' ਦੇ ਤਿੰਨੇ ਹੀ ਰੂਪ ਪੁਰਾਣੀ ਪੰਜਾਬੀ ਵਿਚ ਪ੍ਰਚਲਤ ਸਨ, ਅਤੇ ਅਰਥ ਭੀ ਤਿੰਨਾਂ ਦਾ ਇਕੋ ਹੀ ਸੀ। ਹੇਠ-ਲਿਖੇ ਸ਼ਬਦ ਤੋਂ ਇਹ ਗੱਲ ਸਾਫ਼ ਸਿੱਧ ਹੋ ਜਾਂਦੀ ਹੈ, ਜਿਥੇ ਪਹਿਲੀ ਤੁਕ ਅਤੇ ਅਖ਼ੀਰਲੀ ਤੁਕ ਇਕੋ ਹੀ ਹੈ, ਕੇਵਲ ਇਸ ਲਫ਼ਜ਼ ਦੇ ਜੋੜ ਵਿਚ ਫ਼ਰਕ ਹੈ:

**ਨਾਨਕ ਚਿੰਤਾ 'ਮਤਿ' ਕਰਹੁ ਚਿੰਤਾ ਤਿਸ ਹੀ ਹੇਇ ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥.....**
**ਨਾਨਕ ਚਿੰਤਾ 'ਮਤ' ਕਰਹੁ ਚਿੰਤਾ ਤਿਸ ਹੀ ਹੇਇ ॥੧॥੧੮॥**

*(ਸਲੋਕ ਮ: ੨, ਰਾਮਕਲੀ ਕੀ ਵਾਰ ਮ: ੩, ਪੰਨਾ ੯੫੫)*

(੨) ਇਹ 'ਕ੍ਰਿਆ ਵਿਸ਼ੇਸ਼ਣ' ਆਮ ਤੌਰ 'ਤੇ 'ਹੁਕਮੀ ਭਵਿੱਖਤ ਕਾਲ' ਦੇ ਨਾਲ ਕਿਸੇ ਨੂੰ ਕਿਸੇ ਕੰਮ ਤੋਂ ਰੋਕਣ ਵਾਸਤੇ ਵਰਤੀਦਾ ਹੈ:

(ੳ) ਹੁਕਮੀ ਭਵਿੱਖਤ, ਮੱਧਮ ਪੁਰਖ

**ਕਹਿ ਕਬੀਰ ਇਹ ਬਿਨਤੀ ਸੁਨੀਅਹੁ 'ਮਤ ਘਾਲਹੁ' ਜਮ ਕੀ ਖਬਰੀ ॥੨॥੬॥**

*(ਬਿਲਾਵਲੁ ਕਬੀਰ ਜੀ, ਪੰਨਾ ੮੫੬)*

**ਭਜਹੁ ਗੋਬਿੰਦੁ ਭੂਲਿ 'ਮਤ ਜਾਹੁ' ॥੯॥** *(ਭੈਰਉ ਕਬੀਰ ਜੀ, ਪੰਨਾ ੧੧੫੯)*

**ਸੁਣਿ ਬਾਵਰੇ 'ਮਤੁ ਜਾਣਹਿ' ਪ੍ਰਭੁ ਮੈ ਪਾਇਆ ॥੪॥੧॥**

*(ਸੂਹੀ ਛੰਤ ਮ: ੫ ਘਰੁ ੧, ਪੰਨਾ ੭੭੭)*

(ਅ) ਹੁਕਮੀ ਭਵਿੱਖਤ, ਅੱਨ ਪੁਰਖ

**ਮੇਰੇ ਭਰਮਿ 'ਭੂਲਉ ਮਤਿ' ਕੋਈ ॥੩॥੨॥** *(ਬਿਲਾਵਲੁ ਕਬੀਰ ਜੀ, ਪੰਨਾ ੮੫੫)*

**ਬਾਬੀਹਾ ਏਹੁ ਜਗਤੁ ਹੈ 'ਮਤੁ ਕੋ ਭਰਮਿ ਭੁਲਾਇ' ॥੧॥੧੧॥**

*(ਮਲਾਰ ਕੀ ਵਾਰ, ਪੰਨਾ ੧੨੮੩)*

**ਸੰਤਾ ਕਉ 'ਮਤੁ' ਕੋਈ 'ਨਿੰਦਹੁ' ਸੰਤ ਰਾਮ ਹੈ ਏਕੋੁ ॥੪॥੫॥**

*(ਸੂਹੀ ਕਬੀਰ ਜੀ, ਪੰਨਾ ੭੯੩)*

(੩) (ੳ) ਜਦੋਂ ਇਹ ਡਰ ਪਰਗਟ ਕਰਨਾ ਹੋਵੇ ਕਿ ਕਿਤੇ ਕੋਈ ਅਨਿੱਛਿਤ ਕੰਮ ਨਾ ਹੋ ਜਾਏ, ਤਦੋਂ ਕ੍ਰਿਆ ਵਿਸ਼ੇਸ਼ਣ 'ਮਤਿ' 'ਸੰਭਾਵ ਭਵਿੱਖਤ ਕਾਲ' (Potential mood) ਦੇ ਨਾਲ ਅਤੇ ਕਦੇ ਕਦੇ 'ਭਵਿੱਖਤ ਕਾਲ' ਦੇ ਨਾਲ ਵਰਤਿਆ ਜਾਂਦਾ ਹੈ :

**ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥**
**'ਮਤੁ' ਸੇਜੈ ਕੰਤੁ 'ਨ ਆਵਈ' ਏਵੈ ਬਿਰਥਾ ਜਾਇ ॥੧॥੯॥**

*(ਸੂਹੀ ਕੀ ਵਾਰ, ਪੰਨਾ ੭੮੮)*

**ਮੈ ਬਿਗਰਿਓ 'ਬਿਗਰੈ ਮਤਿ' ਅਉਰਾ ॥੨॥** *(ਬਿਲਾਵਲੁ ਕਬੀਰ ਜੀ, ਪੰਨਾ ੮੫੫)*

**'ਮਤ' ਮੈ ਪਿਛੈ ਕੋਈ 'ਰੋਵਸੀ' ਸੋ ਮੈ ਮੂਲਿ ਨ ਭਾਇਆ ॥**

*(ਰਾਮਕਲੀ ਸਦੁ, ਪੰਨਾ ੯੨੩)*

(ਅ) ਕਦੇ ਕਦੇ ਇਹ 'ਕ੍ਰਿਆ ਵਿਸ਼ੇਸ਼ਣ' 'ਸੰਭਾਵ ਭਵਿੱਖਤ ਕਾਲ' ਦੇ ਨਾਲ ਵਰਤ ਕੇ ਇਹ 'ਆਸ' ਪਰਗਟ ਕੀਤੀ ਜਾਂਦੀ ਹੈ ਕਿ 'ਸ਼ਾਇਦ' ਫਲਾਣਾ 'ਇੱਛਿਤ' ਪਦਾਰਥ ਮਿਲ ਜਾਏ :

**ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ 'ਮਤ' ਪਾਈ ॥੭॥**

*(ਸੂਹੀ ਮ: ੪ ਘਰੁ ੨ ਅਸਟਪਦੀਆ, ਪੰਨਾ ੭੫੭)*

**ਤਜਿ ਮਾਨੁ ਸਖੀ ਤਜਿ ਮਾਨੁ ਸਖੀ 'ਮਤੁ' ਆਪਣੇ ਪ੍ਰੀਤਮ ਭਾਵਹ ॥੧॥੩॥**

*(ਬਿਲਾਵਲੁ ਮ: ੫ ਛੰਤ, ਪੰਨਾ ੮੪੭)*

(੪) ਜਿਨਿ :

ਸ਼ਬਦ 'ਜਿਨਿ' ਭੀ ਸ਼ਬਦ 'ਮਤਿ' ਦੇ ਅਰਥ ਵਿਚ 'ਕ੍ਰਿਆ ਵਿਸ਼ੇਸ਼ਣ' ਦੇ ਤੌਰ 'ਤੇ ਵਰਤਿਆ ਜਾਂਦਾ ਹੈ :

(ੳ) ਕਿਸੇ ਕੰਮ ਤੋਂ ਰੋਕਣ ਵਾਸਤੇ, 'ਹੁਕਮੀ ਭਵਿੱਖਤ ਕਾਲ' ਦੇ ਨਾਲ :

**ਧਨੁ ਦਾਰਾ ਸੰਪਤਿ ਸਗਲ 'ਜਿਨਿ' ਅਪੁਨੀ ਕਰਿ 'ਮਾਨਿ' ॥੫॥**
ਜਿਨਿ ਮਾਨਿ—ਨਾ ਮੰਨ। *(ਸਲੋਕ ਮ: ੯, ਪੰਨਾ ੧੪੨੬)*

(ਅ) ਕਿਸੇ ਅਨਿੱਛਿਤ ਕੰਮ ਦੇ ਹੋਣ ਦਾ ਡਰ ਪਰਗਟ ਕਰਨ ਵਾਸਤੇ, 'ਸੰਭਾਵ ਭਵਿੱਖਤ ਕਾਲ' ਦੇ ਨਾਲ :

**ਮੇਰੀ ਪ੍ਰੀਤਿ ਗੋਬਿੰਦ ਸਿਉ 'ਜਿਨਿ ਘਟੈ' ॥੨॥**
*(ਧਨਾਸਰੀ ਰਵਿਦਾਸ ਜੀ, ਪੰਨਾ ੬੯੪)*
ਜਿਨਿ ਘਟੈ—ਕਿਤੇ ਘਟ ਨਾ ਜਾਏ।

**ਉਨ ਕੀ ਗੈਲਿ ਤੋਹਿ 'ਜਿਨਿ' ਲਾਗੈ ॥੧॥੩੪॥**
ਜਿਨਿ ਲਾਗੈ—ਕਿਤੇ ਲੱਗ ਨਾ ਜਾਏ। *(ਆਸਾ ਕਬੀਰ ਜੀ, ਪੰਨਾ ੪੮੪)*

(੫) ਜਣੀ :

ਇਹ ਲਫ਼ਜ਼ ਭੀ ਲਫ਼ਜ਼ 'ਮਤ' ਦੇ ਅਰਥ ਵਿਚ ਵਰਤੀਦਾ ਹੈ।
ਕਿਸੇ ਕੰਮ ਤੋਂ ਰੋਕਣ ਵਾਸਤੇ, 'ਹੁਕਮੀ ਭਵਿੱਖਤ ਕਾਲ' ਦੇ ਨਾਲ :

**'ਜਣੀ' ਲਖਾਵਹੁ ਅਸੰਤ ਪਾਪੀਸਣਿ ॥੩॥੨॥**
ਜਣੀ ਲਖਾਵਹੁ—ਨਾ ਲਖਾਵਹੁ। *(ਆਸਾ ਰਵਿਦਾਸ ਜੀ, ਪੰਨਾ ੪੮੬)*

## ਹੀ

(੧) ਜਿਸ ਲਫ਼ਜ਼ ਉਤੇ ਜ਼ੋਰ ਦੇਣਾ ਹੋਵੇ, ਉਸ ਦੇ ਪਿਛੇ ਸ਼ਬਦ 'ਹੀ' ਵਰਤਿਆ ਜਾਂਦਾ ਹੈ, ਜਿਵੇਂ :

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ 'ਲੇਤ ਹੀ' ॥**
**ਪਤਿਤ ਪਵਿਤੁ ਭਏ ਰਾਮੁ 'ਕਹਤ ਹੀ' ॥ਰਹਾਉ॥੨॥**
*(ਟੋਡੀ ਨਾਮਦੇਵ ਜੀ, ਪੰਨਾ ੭੧੮)*

**ਸਾਧੂ 'ਪਰਸਤ ਹੀ' ਪ੍ਰਭੁ ਪਾਇਆ ਗੋਬਿੰਦ ਸਰਣ ਤੁਮਾਰੀ ॥੧॥੭॥**
*(ਸੋਰਠਿ ਮ: ੪, ਪੰਨਾ ੬੦੭)*

(੨) ਕਦੇ ਕਦੇ ਸ਼ਬਦ 'ਹੀ' ਦੇ ਥਾਂ ਸ਼ਬਦ 'ਹੈ' ਵਰਤਿਆ ਜਾਂਦਾ ਹੈ, ਆਮ ਤੌਰ 'ਤੇ ਇਹ ਤਬਦੀਲੀ ਪੜਨਾਂਵ 'ਤੂੰ' ਦੇ ਨਾਲ ਹੁੰਦੀ ਹੈ, ਜਿਵੇਂ :

**ਤੇਰਾ ਭਾਣਾ ਤੂ 'ਹੈ' ਮਨਾਇਹਿ ਜਿਸ ਨੋ ਹੋਹਿ ਦਇਆਲਾ ॥੪੮॥**

*(ਸੂਹੀ ਮ: ੫ ਘਰੁ ੭, ਪੰਨਾ ੭੪੭)*

**ਤੇਰੀ ਗਤਿ ਮਿਤਿ 'ਤੂ ਹੈ' ਜਾਣਹਿ ਕੁਦਰਤਿ ਕੀਮ ਨ ਪਾਈਐ ॥੩॥੬॥੫੩॥**

*(ਸੂਹੀ ਮ: ੫ ਘਰੁ ੭, ਪੰਨਾ ੭੪੮)*

**'ਤੂ ਹੀ' ਸੁਆਮੀ ਅੰਤਰਜਾਮੀ**
**'ਤੂ ਹੀ' ਬਸਹਿ ਸਾਧ ਕੈ ਸੰਗਾ ॥੧॥ਰਹਾਉ॥੧੫॥੧੦੧॥**

*(ਬਿਲਾਵਲੁ ਮ: ੫, ਪੰਨਾ ੮੨੪)*

(੩) ਕਈ ਵਾਰ ਸ਼ਬਦ 'ਹੀ' ਦਾ 'ਹ' ਉੱਡ ਕੇ ਉਸ ਦੇ ਥਾਂ 'ੲ' ਰਹਿ ਜਾਂਦੀ ਹੈ, ਭਾਵ, 'ਹੀ' ਦੇ ਥਾਂ 'ਈ' ਹੋ ਜਾਂਦਾ ਹੈ, ਜਿਵੇਂ :

**ਕਰਮ ਧਰਮ ਸਗਲਾ 'ਈ' ਖੋਵੈ ॥੩॥੨੨॥** *(ਧਨਾਸਰੀ ਮ: ੫, ਪੰਨਾ ੬੭੬)*

**'ਸੇਈ' ਭਗਤ ਜਿ ਸਾਚੇ ਭਾਣੇ ॥੩॥੨੪॥** *(ਧਨਾਸਰੀ ਮ: ੫, ਪੰਨਾ ੬੭੭)*

**ਨਾਮੁ ਧਨੁ ਜਿਸੁ ਜਨ ਕੈ ਪਾਲੈ 'ਸੋਈ' ਪੂਰਾ ਸਾਹਾ ॥੨॥੬॥੩੦॥**

*(ਧਨਾਸਰੀ ਮ: ੫ ਘਰੁ ੮, ਪੰਨਾ ੬੮੦)*

**ਕਹੁ ਕਬੀਰ 'ਤੇਈ' ਨਰ ਭੂਲੇ ॥੪॥੩॥** *(ਸੂਹੀ ਕਬੀਰ ਜੀ, ਪੰਨਾ ੭੯੨)*

**ਐਸੋ ਗਿਆਨੁ ਬਿਰਲੋ ਈ ਪਾਏ ॥੧॥੬॥** *(ਬਿਲਾਵਲੁ ਮ : ੫, ਪੰਨਾ ੮੦੩)*

(੪) ਸ਼ਬਦ 'ਹੀ' ਤੋਂ 'ਈ' ਬਣ ਕੇ ਕਈ ਵਾਰੀ ਪਿਛਲੇ ਸ਼ਬਦ ਨਾਲ ਮਿਲ ਕੇ 'ਸੰਧੀ' ਹੋ ਜਾਂਦੀ ਹੈ, ਦੋਹਾਂ ਸ਼ਬਦਾਂ ਤੋਂ ਇਕੋ ਬਣ ਜਾਂਦਾ ਹੈ, ਜਿਵੇਂ :

**ਸੰਸਾਰ ਸਾਗਰ ਮਹਿ ਜਲਨਿ ਨ ਦੀਨੇ 'ਕਿਨੈ' ਨ ਦੁਤਰੁ ਭਾਖੇ ॥੧॥੨॥੨੬॥**

*(ਧਨਾਸਰੀ ਮ: ੫, ਪੰਨਾ ੬੭੭)*

**ਮਾਇਆ ਤ ਮੋਹਣੀ 'ਤਿਨੈ' ਕੀਤੀ ਜਿਨ ਠਗਉਲੀ ਪਾਈਆ ॥੧੦॥**

*(ਰਾਮਕਲੀ ਮ: ੩ ਅਨੰਦੁ)*

***ਨੋਟ :*** ਕਿਨੈ = ਕਿਨ + ਈ = ਕਿਨ + ਹੀ = ਕਿਨਿ + ਹੀ।
ਤਿਨੈ = ਤਿਨ + ਈ = ਤਿਨ + ਹੀ = ਤਿਨਿ + ਹੀ।

(੫) ਕਦੇ ਕਦੇ ਸ਼ਬਦ 'ਹੀ' ਦੀ (ੀ) ਦੇ ਥਾਂ (ੁ) ਜਾਂ (ੂ) ਹੋ ਜਾਂਦੇ ਹਨ; ਜਿਵੇਂ :

**ਜਹ ਜਹ ਪੇਖਉ ਤਹ ਹਜੂਰਿ ਦੂਰਿ 'ਕਤਹੁ' ਨ ਜਾਈ ॥੧॥੩॥੨੭॥**
*(ਧਨਾਸਰੀ ਮ: ੫, ਪੰਨਾ ੬੭੭)*

**ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ 'ਕਤਹੂ' ਜਾਤਿ ॥੧॥੧੦॥੪੧॥**
*(ਧਨਾਸਰੀ ਮ: ੫ ਘਰੁ ੮, ਪੰਨਾ ੬੮੧)*

**ਜਨ ਨਾਨਕ ਕੋਟਨ ਮੈ 'ਕਿਨਹੂ' ਗੁਰਮੁਖਿ ਹੋਇ ਪਛਾਨਾ ॥੨॥੨॥**
*(ਧਨਾਸਰੀ ਮ: ੯, ਪੰਨਾ ੬੮੫)*

**ਤਿਨ ਸਾਧੂ ਚਰਣ ਨ ਸੇਵੇ 'ਕਬਹੂ' ਤਿਨ ਸਭੁ ਜਨਮੁ ਅਕਾਥਾ ॥੨॥੧॥**
*(ਜੈਤਸਰੀ ਮ: ੪, ਪੰਨਾ ੬੯੬)*

**ਜਿਨਿ ਮੋਹੇ ਬ੍ਰਹਮੰਡ ਖੰਡ 'ਤਾਹੂ' ਮਹਿ ਪਾਉ ॥੧੩॥੪੩॥**
*(ਸੂਹੀ ਮ: ੫ ਘਰੁ ੪, ਪੰਨਾ ੭੪੫)*

**ਜਨਮ ਮਰਣ 'ਦੁਹਹੂ' ਮਹਿ ਨਾਹੀ ਜਨ ਪਰਉਪਕਾਰੀ ਆਏ ॥੨॥੭॥੫੪॥**
*(ਸੂਹੀ ਮ: ੫ ਘਰੁ ੭, ਪੰਨਾ ੭੪੯)*

**ਸਭਿ ਕੈ ਮਧਿ 'ਸਭਹੂ' ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥੩॥੧॥੧੧॥**
*(ਸੂਹੀ ਮ: ੫ ਛੰਤ, ਪੰਨਾ ੭੮੪)*

**ਕਬੀਰਾ ਹਮਰਾ ਕੋ ਨਹੀ ਹਮ 'ਕਿਸਹੂ' ਕੇ ਨਾਹਿ ॥੨੧੪॥**
*(ਸਲੋਕ ਕਬੀਰ ਜੀ, ਪੰਨਾ ੧੩੭੬)*

(੬) ਜਿਵੇਂ ਸ਼ਬਦ 'ਹੀ' ਦਾ 'ਹ' ਉੱਡ ਕੇ ਉਸ ਦੇ ਥਾਂ 'ਈ' ਬਣ ਜਾਂਦਾ ਹੈ, ਤਿਵੇਂ ਉਸ ਦੇ ਦੂਜੇ ਰੂਪ 'ਹੂ' ਦੇ 'ਹ' ਦੇ ਥਾਂ 'ੳ' ਹੋ ਕੇ 'ਊ' ਬਣ ਜਾਂਦਾ ਹੈ, ਅਤੇ ਇਹ 'ਊ' ਪਿਛਲੇ ਸ਼ਬਦ ਦੇ ਨਾਲ ਮਿਲ ਕੇ ਦੋਹਾਂ ਦਾ ਇਕੱਠਾ ਇਕੋ ਸ਼ਬਦ ਬਣ ਜਾਂਦਾ ਹੈ, ਜਿਵੇਂ :

**'ਕਾਯਊ' ਦੇਵਾ ਕਾਇਅਉ ਦੇਵਲ 'ਕਾਇਅਉ' ਜੰਗਮ ਜਾਤੀ ॥੧॥੧॥**
*(ਧਨਾਸਰੀ ਪੀਪਾ ਜੀ, ਪੰਨਾ ੬੯੫)*

**ਮਨਿ ਸਾਚਾ ਮੁਖਿ 'ਸਾਚਊ' ਭਾਇ ॥੯॥੧॥**
*(ਬਿਲਾਵਲੁ ਮ: ੧ ਥਿਤੀ, ਪੰਨਾ ੮੩੯)*

ਕਾਯਊ = ਕਾਯਾ + ਊ = ਕਾਯਾ + ਹੂ = ਕਾਯਾ + ਹੀ।
ਸਾਚਊ = ਸਾਚਾ + ਊ = ਸਾਚਾ + ਹੂ = ਸਾਚਾ + ਹੀ।

(੭) ਸ਼ਬਦ 'ਹੀ' ਤੋਂ ਪਹਿਲਾਂ ਮੁਕਤਾ-ਅੰਤ 'ਨਾਂਵ' ਦੇ ਕਾਰਕ-ਚਿਹਨ ਉੱਡ ਕੇ ਕੇਵਲ ਮੁਕਤਾ ਹੀ ਰਹਿ ਜਾਂਦਾ ਹੈ। ਵੇਖੋ :

**ਮਨ ਕੀ ਬਿਰਥਾ 'ਮਨ ਹੀ' ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥੫॥**

*(ਬਿਲਾਵਲੁ ਮ: ੪ ਅਸਟਪਦੀਆ, ਪੰਨਾ ੮੩੫)*

**ਇਸੁ ਮਨ ਕੀ ਬਿਧਿ 'ਮਨ ਹੂ' ਜਾਣੈ ਬੂਝੈ ਸਬਦਿ ਵੀਚਾਰਿ ॥੪॥੬॥**

*(ਮਲਾਰ ਮ: ੩, ਪੰਨਾ ੧੨੬੦)*

ਮਨ ਹੀ = ਮਨੁ ਹੀ, ਕਰਤਾ ਕਾਰਕ, ਇਕ-ਵਚਨ।
ਮਨ ਹੂ = ਮਨੁ ਹੂ, ਕਰਤਾ ਕਾਰਕ, ਇਕ-ਵਚਨ।

**ਨਿਝਰੁ ਝਰੈ ਸਹਜ ਧੁਨਿ ਲਾਗੈ 'ਘਰ ਹੀ' ਪਰਚਾ ਪਾਈਐ ॥੩॥੧॥੮॥**

*(ਸੂਹੀ ਮ: ੧ ਘਰੁ ੭, ਪੰਨਾ ੭੩੦)*

ਘਰੁ ਹੀ = ਘਰਿ ਹੀ, ਅਧਿਕਰਣ ਕਾਰਕ, ਇਕ-ਵਚਨ।

**ਮਨੁ ਮੰਦਰੁ ਤਨੁ ਵੇਸ ਕਲੰਦਰੁ 'ਘਟ ਹੀ' ਤੀਰਥਿ ਨਾਵਾ ॥੧॥੧॥੨॥**

ਘਟ ਹੀ—ਘਟਿ ਹੀ। *(ਬਿਲਾਵਲੁ ਮ: ੧, ਪੰਨਾ ੭੯੫)*

**ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ 'ਨਰਕ ਹੀ' ਪਰੈ ॥੨॥੧੧॥**

*(ਗੋਂਡ ਰਵਿਦਾਸ ਜੀ, ਪੰਨਾ ੮੭੫)*

ਨਰਕ ਹੀ = ਨਰਕਿ ਹੀ, ਅਧਿਕਰਣ ਕਾਰਕ, ਇਕ-ਵਚਨ।

**ਰਾਚਹੁ 'ਨਾਥ ਹੀ' ਸਹਾਈ ਸੰਤਨਾ ॥੧੨੯॥੧੪੬॥**

ਨਾਥ ਹੀ—ਨਾਥਿ ਹੀ। *(ਬਿਲਾਵਲੁ ਮ: ੫, ਪੰਨਾ ੮੩੦)*

**ਜਿਉ ਜਲ ਤਰੰਗ ਜਲੁ 'ਜਲਹਿ' ਸਮਾਵਹਿ**
**ਨਾਨਕ ਆਪੇ ਆਪਿ ਰਮਈਆ ॥੮॥੩॥**

*(ਬਿਲਾਵਲੁ ਮ: ੪ ਅਸਟਪਦੀਆ, ਪੰਨਾ ੮੩੫)*

ਜਲਹਿ = ਜਲ + ਹੀ = ਜਲਿ + ਹੀ, ਅਧਿਕਰਣ ਕਾਰਕ, ਇਕ-ਵਚਨ।

(੮) ਅੰਕ (੭) ਵਾਲੀ ਤਬਦੀਲੀ 'ਪੜਨਾਂਵ' ਵਿਚ ਭੀ ਹੋ ਜਾਂਦੀ ਹੈ। ਵੇਖੋ :

**ਜਿਸ ਕਾ ਸਾ 'ਤਿਨਹੀ' ਰਖਿ ਲੀਆ ਪੂਰਨ ਪ੍ਰਭ ਕੀ ਭਾਤੀ ॥੨॥੧੨॥੪੩॥**

*(ਧਨਾਸਰੀ ਮ: ੫ ਘਰੁ ੮, ਪੰਨਾ ੬੮੧)*

**ਦਾਨੁ ਪੁੰਨ ਨਹੀ ਸੰਤਨ ਸੇਵਾ 'ਕਿਤ ਹੀ' ਕਾਜਿ ਨ ਆਇਆ ॥੧॥੨॥੪॥**

*(ਟੋਡੀ ਮ: ੫, ਪੰਨਾ ੭੧੨)*

**ਹਉ ਨਾਹੀ ਤੂ ਹੋਵਹਿ 'ਤੁਧ ਹੀ' ਸਾਜਿਆ ॥੫॥੩॥੫॥**

*(ਸੂਹੀ ਮ: ੧ ਕਾਫੀ ਘਰੁ ੧੦, ਪੰਨਾ ੭੫੨)*

**ਜੇ ਭੁਖ ਦੇਹਿ ਤ 'ਇਤ ਹੀ' ਰਾਜਾ ਦੂਖ ਵਿਚਿ ਸੂਖ ਮਨਾਈ ॥੩॥**

*(ਸੂਹੀ ਅਸਟਪਦੀਆ ਮ: ੪ ਘਰੁ ੨, ਪੰਨਾ ੭੫੭)*

**'ਆਪ ਹੀ' ਮੰਦਰੁ ਆਪਹਿ ਸੇਵਾ ॥**
**'ਆਪ ਹੀ' ਪੂਜਾਰੀ 'ਆਪ ਹੀ' ਦੇਵਾ ॥੩॥**
**ਆਪਹਿ ਜੋਗੁ 'ਆਪ ਹੀ' ਜੁਗਤਾ ॥**
**ਨਾਨਕ ਕੇ ਪ੍ਰਭ ਸਦ ਹੀ ਮੁਕਤਾ ॥੪॥੧॥੬॥**

*(ਬਿਲਾਵਲੁ ਮ: ੫ ਘਰੁ ੪, ਪੰਨਾ ੮੦੩)*

**'ਕਿਨਹੀ' ਨਿਵਲ ਭੁਇਅੰਗਮ ਸਾਧੇ ॥**
**ਮੋਹਿ ਦੀਨ ਹਰਿ ਹਰਿ ਆਰਾਧੇ ॥੧॥੧॥**

*(ਰਾਮਕਲੀ ਮ: ੫ ਅਸਟਪਦੀਆ, ਪੰਨਾ ੯੧੨)*

ਕਿਤਹੀ = ਕਿਤੁ + ਹੀ। ਤੁਧ ਹੀ = ਤੁਧੁ + ਹੀ। ਇਤਹੀ = ਇਤੁ + ਹੀ।
ਆਪ ਹੀ = ਆਪਿ + ਹੀ। ਕਿਨਹੀ = ਕਿਨਿ + ਹੀ।

(੯) ਅੰਕ ਨੰ: ੪ ਵਿਚ ਵੇਖ ਆਏ ਹਾਂ ਕਿ ਸ਼ਬਦ 'ਹੀ' ਤੋਂ 'ਈ' ਬਣ ਕੇ 'ਵਰਿੱਧੀ'-ਸੰਧੀ ਦੁਆਰਾ ਸ਼ਬਦ 'ਈ' ਪਿਛਲੇ ਸ਼ਬਦ ਨਾਲ ਮਿਲ ਜਾਂਦਾ ਹੈ, ਜਿਵੇਂ—ਕਿਨੈ, ਤਿਨੈ। ਪਰ ਕਈ ਵਾਰੀ 'ਗੁਣ' ਜਾਂ 'ਵਰਿੱਧੀ' ਦੇ ਥਾਂ ਦੋਹਾਂ ਸ਼ਬਦਾਂ ਦੀ 'ੀ' ਬਣ ਜਾਂਦੀ ਹੈ, ਜਿਵੇਂ: "ਕਿਸ+ਹੀ" ਤੋਂ 'ਕਿਸੀ':

**ਜਿਮੀ ਨਾਹੀ ਮੈ 'ਕਿਸੀ ਕੀ' ਬੋਈ ਐਸਾ ਦੇਨੁ ਦੁਖਾਲਾ ॥੧॥੫॥**

*(ਸੂਹੀ ਕਬੀਰ ਜੀ, ਪੰਨਾ ੭੯੩)*

ਕਿਸੀ = ਕਿਸ + ਈ = ਕਿਸ + ਹੀ।

(੧੦) ਅੰਕ ਨੰ: ੭, ੮ ਵਿਚ ਵੇਖ ਆਏ ਹਾਂ ਕਿ ਸ਼ਬਦ 'ਹੀ' ਦੇ ਕਾਰਨ 'ਨਾਂਵ' 'ਪੜਨਾਂਵ' ਦਾ 'ਕਾਰਕ-ਚਿਹਨ' ਉੱਡ ਜਾਂਦਾ ਹੈ। 'ਸੰਬੰਧਕ' ਅਤੇ 'ਕ੍ਰਿਆ-ਵਿਸ਼ੇਸ਼ਣ' 'ਤੇ ਭੀ ਇਹ ਅਸਰ ਪੈਂਦਾ ਹੈ, ਇਹਨਾਂ ਦਾ ਭੀ ਅੰਤਲਾ ( ੁ) ਅਤੇ ( ਿ) ਉੱਡ ਜਾਂਦੇ ਹਨ, ਜਿਵੇਂ:

**ਹਰਿ ਕੈ ਨਿਕਟਿ ਨਿਕਟਿ ਹਰਿ 'ਨਿਕਟ ਹੀ' ਬਸਤੇ**
**ਤੇ ਹਰਿ ਕੇ ਜਨ ਸਾਧੂ ਹਰਿ ਭਗਾਤ ॥੨॥੧॥੮॥**

*(ਸਾਰੰਗ ਮ: ੪ ਪੜਤਾਲ, ਪੰਨਾ ੧੨੦੦)*

**ਕਬੀਰ ਸਾਕਤ ਸੰਗੁ ਨ ਕੀਜੀਐ 'ਦੂਰਹਿ' ਜਾਈਐ ਭਾਗਿ ॥੧੩੧॥**

*(ਸਲੋਕ ਕਬੀਰ ਜੀ, ਪੰਨਾ ੧੩੭੧)*

**ਆਇ ਪਰੇ ਧਰਮਰਾਇ ਕੇ 'ਬੀਚਹਿ' ਧੂਮਾਧਾਮ ॥੩੪੨॥**

*(ਸਲੋਕ ਕਬੀਰ ਜੀ, ਪੰਨਾ ੧੩੭੨)*

ਨਿਕਟ ਹੀ = ਨਿਕਟਿ + ਹੀ। ਦੂਰਹਿ = ਦੂਰ + ਹੀ = ਦੂਰਿ + ਹੀ।
ਬੀਚਹਿ = ਬੀਚ + ਹੀ = ਬੀਚਿ + ਹੀ।

(੧੧) ਅੰਕ ਨੰ: ੪ ਵਿਚ ਵੇਖ ਆਏ ਹਾਂ ਕਿ ਕਿਵੇਂ ਸ਼ਬਦ 'ਹੀ' ਸੰਧੀ ਦੁਆਰਾ ਪਹਿਲੇ ਸ਼ਬਦ ਨਾਲ ਜੁੜ ਕੇ 'ਕਿਨੈ', 'ਤਿਨੈ', ਆਦਿਕ ਬਣ ਜਾਂਦਾ ਹੈ। ਕਈ ਵਾਰੀ ਸ਼ਬਦ 'ਹੀ' ਅਜਿਹੇ ਸ਼ਬਦਾਂ ਨਾਲ ਮੁੜ ਦੂਜੀ ਵਾਰੀ ਭੀ ਵਰਤਿਆ ਜਾਂਦਾ ਹੈ, ਜਿਵੇਂ :

**ਦਰਗਹ ਮਿਲੈ 'ਤਿਸੈ ਹੀ' ਜਾਇ ॥੩॥੪॥** *(ਧਨਾਸਰੀ ਮ: ੫, ਪੰਨਾ ੬੭੭)*

**ਜਿਨ ਕੇ ਜੀਅ 'ਤਿਨੈ ਹੀ' ਫੇਰੇ ਆਪੇ ਭਇਆ ਸਹਾਈ ॥੪॥੪॥੨੮॥**

*(ਧਨਾਸਰੀ ਮ: ੫, ਪੰਨਾ ੬੭੮)*

(੧੨) 'ਹੀ' ਤੋਂ 'ਹਾਈ' ਰੂਪ ਭੀ ਛੰਦ ਦੀ ਚਾਲ ਨੂੰ ਪੂਰਾ ਰੱਖਣ ਵਾਸਤੇ ਬਣਿਆ ਮਿਲਦਾ ਹੈ। ਇਸ ਰੂਪ ਦਾ ਭੀ ਉਹੀ ਅਸਰ ਕਾਇਮ ਰਹਿੰਦਾ ਹੈ ਜੋ ਅੰਕ (੭) ਵਿਚ ਵੇਖ ਆਏ ਹਾਂ। ਵੇਖੋ :

**ਜੌਕਰਿ ਪਾਚਨੁ ਬੇਗ ਨ ਪਾਵੈ ਝਗਰੁ ਕਰੈ ਘਰ 'ਹਾਈ' ॥੨॥੩॥੫੪॥**

*(ਗਉੜੀ ਕਬੀਰ ਜੀ, ਪੰਨਾ ੩੩੫)*

ਘਰ ਹਾਈ = ਘਰ ਹੀ = ਘਰਿ ਹੀ।
ਅਧਿਕਰਣ ਕਾਰਕ, ਇਕ-ਵਚਨ।

# ਸੰਬੰਧਕ (Preposition)

## ਕੋ, ਕਉ

(ੳ) ਸੰਬੰਧਕ 'ਕੋ' (= ਕਾ, ਦਾ) ਪਦਾਰਥਾਂ ਦਾ ਪਰਸਪਰ ਉਹ ਸੰਬੰਧ ਪਰਗਟ ਕਰਨ ਵਾਸਤੇ ਵਰਤਿਆ ਜਾਂਦਾ ਹੈ, ਜੋ ਸੰਬੰਧ 'ਕਾਰਕ' ਦੀ ਰਾਹੀਂ

ਦਿਖਲਾਇਆ ਜਾਂਦਾ ਹੈ। ਸੰਬੰਧਕ 'ਕਉ', 'ਕਰਮ ਕਾਰਕ', 'ਸੰਪ੍ਰਦਾਨ ਕਾਰਕ' ਜਾਂ 'ਅਧਿਕਰਣ ਕਾਰਕ' ਦੇ ਥਾਂ ਵਰਤੀਦਾ ਹੈ। ਪਰ ਇਹ 'ਕਉ' ਕਿਤੇ ਕਿਤੇ ਰੂਪ ਵਟਾ ਕੇ 'ਕੋ' ਬਣਦਾ ਗਿਆ ਤੇ ਆਖ਼ਰ 'ਕੌ' ਦੇ ਥਾਂ 'ਕੋ' ਹੀ ਲਿਖਿਆ ਜਾਣ ਲੱਗ ਪਿਆ। ਵੇਖੋ :

**ਬਿਸੁੰਭਰ ਜੀਅਨ 'ਕੋ' ਦਾਤਾ ਭਗਤਿ ਭਰੇ ਭੰਡਾਰ ॥੧॥੧੪॥੨੩॥**
ਕੋ—ਕਾ, ਦਾ। *(ਗੂਜਰੀ ਮ: ੫ ਘਰੁ ੨, ਪੰਨਾ ੫੦੦)*

**ਸਭੁ ਕਿਛੁ ਜੀਵਤ 'ਕੋ' ਬਿਵਹਾਰ ॥੨॥** *(ਦੇਵਗੰਧਾਰੀ ਮ: ੯, ਪੰਨਾ ੫੩੬)*
ਕੋ—ਦਾ।

**ਜਮ 'ਕੋ' ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥੧॥੩॥**
*(ਮਾਰੂ ਮ: ੯, ਪੰਨਾ ੧੦੦੮)*

(ਅ) ਕਉ :

**ਸਗਲ ਜੀਅ ਜਾ 'ਕਉ' ਆਰਾਧਹਿ ਤਾਹੂ 'ਕਉ' ਤੂੰ ਜਾਚੁ ॥੧॥ਰਹਾਉ॥੨੩॥**
*(ਗੂਜਰੀ ਮ: ੫ ਘਰੁ ੨, ਪੰਨਾ ੫੦੦)*

**ਐ ਜੀ ਬਹੁਤੇ ਭੇਖ ਕਰਹਿ ਭਿਖਿਆ 'ਕਉ'**
**ਕੇਤੇ ਉਦਰ ਭਰਨ ਕੈ ਤਾਈ ॥੨॥੩॥**
*(ਗੂਜਰੀ ਮ: ੧ ਅਸਟਪਦੀਆ, ਪੰਨਾ ੫੦੪)*

**ਜਪ ਤਪ ਬਰਤ ਕੀਨੇ ਪੇਖਨ 'ਕਉ' ਚਰਣਾ ਰਾਮ ॥੨॥੩॥੬॥**
ਕਉ—ਨੂੰ, ਦੀ ਖ਼ਾਤਰ। *(ਬਿਹਾਗੜਾ ਮ: ੫ ਛੰਤ ਘਰੁ ੨, ਪੰਨਾ ੫੪੫)*

(ੲ) 'ਕਉ' ਤੋਂ 'ਕੌ' ਅਤੇ 'ਕੋ',

**ਮਾਇ ਬਾਪ 'ਕੋ' ਬੇਟਾ ਨੀਕਾ ਸਸੁਰੇ ਚਤੁਰੁ ਜਵਾਈ ॥**
**ਬਾਲ ਕੰਨਿਆ 'ਕੌ' ਬਾਪੁ ਪਿਆਰਾ ਭਾਈ 'ਕੌ' ਅਤਿ ਭਾਈ ॥੧॥੩॥**
ਕੋ, ਕੌ—ਕਉ। *(ਸੋਰਠਿ ਮ: ੧ ਘਰੁ ੧, ਪੰਨਾ ੫੯੬)*

**ਦਰਵੇਸੀ 'ਕੋ' ਜਾਣਈ ਵਿਰਲਾ ਕੋ ਦਰਵੇਸ ॥੧॥੬॥**
ਕੋ—ਕਉ। *(ਬਿਹਾਗੜੇ ਕੀ ਵਾਰ, ਪੰਨਾ ੫੫੦)*

(ਸ) ਸੰਬੰਧਕ 'ਕਉ' ਭੀ 'ਕੋ' (=ਦਾ) ਦੇ ਅਰਥ ਵਿਚ ਵਰਤਿਆ ਮਿਲਦਾ ਹੈ:

**ਕਹੁ ਨਾਨਕ ਨਿਜ ਮਤਿ ਸਾਧਨ 'ਕਉ'**
**ਭਾਖਿਓ ਤੋਹਿ ਪੁਕਾਰਿ ॥੨॥੮॥** *(ਸੋਰਠਿ ਮ: ੯, ਪੰਨਾ ੬੩੩)*
ਕਉ—ਦਾ।

## ਕਾਰ, ਕਾਰੁ

'ਕਾਰ' ਸੰਸਕ੍ਰਿਤ ਦਾ ਇਕ ਪ੍ਰੱਤੈ (ਪਿਛੇਤਰ) ਹੈ। ਆਮ ਤੌਰ 'ਤੇ ਇਹ 'ਪ੍ਰੱਤੈ' ਨਾਂਵ ਦੇ ਅਖ਼ੀਰ ਵਿਚ ਵਰਤਿਆਂ ਜਾਂਦਾ ਹੈ। ਇਸ ਦਾ ਅਰਥ ਹੈ 'ਇਕ-ਰਸ', 'ਜਿਸ ਵਿਚ ਤਬਦੀਲੀ ਨਾ ਆਵੇ।'

ਇਸ 'ਪ੍ਰੱਤੈ' ਦੇ ਲਾਣ ਨਾਲ ਨਾਂਵ ਦੇ 'ਲਿੰਗ' ਵਿਚ ਕੋਈ ਫ਼ਰਕ ਨਹੀਂ ਪੈਂਦਾ, ਭਾਵ, ਜੇ ਨਾਂਵ ਪਹਿਲਾਂ ਪੁਲਿੰਗ ਹੈ, ਤਾਂ ਇਸ 'ਪ੍ਰੱਤੈ' ਦੇ ਲਗਾਇਆਂ ਭੀ ਪੁਲਿੰਗ ਹੀ ਰਹਿੰਦਾ ਹੈ; ਜੇ ਪਹਿਲਾਂ 'ਇਸਤ੍ਰੀ ਲਿੰਗ' ਹੋਵੇ, ਤਾਂ ਇਹ 'ਪ੍ਰੱਤੈ' ਸਮੇਤ ਭੀ 'ਇਸਤ੍ਰੀ ਲਿੰਗ' ਹੀ ਰਹਿੰਦਾ ਹੈ। ਵੇਖੋ:

(ੳ) ਪੁਲਿੰਗ:

**'ਨੰਨਾਕਾਰੁ' ਨ ਕੋਇ ਕਰੇਈ ॥੨॥੨॥**
*(ਗਉੜੀ ਮ: ੧ ਅਸਟਪਦੀਆ, ਪੰਨਾ ੨੨੧)*

**ਮਨੁ ਮਾਨੈ ਹਰਿ 'ਏਕੰਕਾਰੁ' ॥੨॥੩॥**
*(ਗਉੜੀ ਮ: ੧ ਅਸਟਪਦੀਆ, ਪੰਨਾ ੨੨੨)*

**'ਜੈ ਜੈਕਾਰੁ' ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ॥੯॥੨॥੫॥**
*(ਸੂਹੀ ਛੰਤ ਮ: ੧, ਪੰਨਾ ੭੬੭)*

**ਸਹਜੇ 'ਰੁਣਝੁਣਕਾਰੁ' ਸੁਹਾਇਆ ॥੭॥੩॥**
*(ਗਉੜੀ ਮ: ੫ ਅਸਟਪਦੀਆ, ਪੰਨਾ ੨੩੭)*

**ਜਹ 'ਝਿਲਿਮਿਲਿਕਾਰੁ' ਦਿਸੰਤਾ ॥੨॥੧॥** *(ਸੋਰਠਿ ਨਾਮਦੇਉ, ਪੰਨਾ ੬੫੬)*

(ਅ) ਇਸਤ੍ਰੀ ਲਿੰਗ:

**ਬੰਧਨ ਤੇ ਹੋਈ 'ਛੁਟਕਾਰ' ॥੭॥੪॥**
*(ਰਾਮਕਲੀ ਮ: ੫ ਅਸਟਪਦੀਆ, ਪੰਨਾ ੯੧੫)*

**ਅਕਾਲ ਮੂਰਤਿ ਅਜੂਨੀ ਸੰਭਉ ਕਲਿ 'ਅੰਧਕਾਰ' ਦੀਪਾਈ ॥੧੮॥੧॥੬॥**

*(ਰਾਮਕਲੀ ਮ: ੫ ਅਸਟਪਦੀਆ, ਪੰਨਾ ੯੧੬)*

**ਮੇਘ ਸਮੇ ਮੋਰ 'ਨਿਰਤਿਕਾਰ' ॥੨॥੨॥** *(ਬਸੰਤੁ ਮ: ੫, ਪੰਨਾ ੧੧੮੦)*

**ਪੰਚ ਸਬਦ 'ਧੁਨਿਕਾਰ' ਧੁਨਿ ਤਹ ਬਾਜੈ ਸਬਦੁ ਨੀਸਾਣੁ ॥੧॥੨੭॥**

*(ਸਲੋਕ ਮ: ੧, ਵਾਰ ਮਲਾਰ ਕੀ, ਪੰਨਾ ੧੨੯੧)*

**ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ**
**ਕਿੰਕਨੀ ਸਬਦ 'ਝਨਤਕਾਰ' ਖੇਲੁ ਪਾਹਿ ਜੀਉ ॥੧॥੬॥**

*(ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੨)*

**ਪ੍ਰਭ ਕੈ ਸਿਮਰਨਿ ਅਨਹਦ 'ਝੁਨਕਾਰ' ॥੭॥੧॥** *(ਸੁਖਮਨੀ)*

***ਨੋਟ-੧ :*** ਇਸ 'ਪ੍ਰੱਤੈ' ਦੇ ਲੱਗਣ ਨਾਲ ਇਹਨਾਂ ਸ਼ਬਦਾਂ ਦੇ ਅਰਥ ਇਉਂ ਕਰਨੇ ਹਨ :

ਨੰਨਾਕਾਰੁ—ਇਕ-ਰਸ ਇਨਕਾਰ, ਸਦਾ ਲਈ ਇਨਕਾਰ।
ਏਕੰਕਾਰੁ—ਇਕ ਜੋ ਸਭ ਥਾਂ ਇਕ-ਰਸ ਵਿਆਪਕ ਹੈ।
ਜੈਕਾਰੁ—ਲਗਾਤਾਰ 'ਜੈ ਜੈ' ਦੀ ਗੂੰਜ।
ਝਿਲਿਮਿਲਿਕਾਰੁ—ਇਕ-ਰਸ ਚਾਨਣ।
ਧੁਨਿਕਾਰ—ਇਕ-ਰਸ ਧੁਨੀ, ਲਗਾਤਾਰ ਆਵਾਜ਼।

***ਨੋਟ-੨ :*** 'ਕਾਰ' ਪ੍ਰੱਤੈ ਦੇ ਲਾਣ ਤੋਂ ਬਿਨਾ ਤੇ ਲਾਣ ਨਾਲ, ਦੋਹਾਂ ਤਰ੍ਹਾਂ ਦੇ ਸ਼ਬਦਾਂ ਦੇ ਅਰਥਾਂ ਵਿਚ ਫ਼ਰਕ ਹੇਠ-ਲਿਖੇ ਪ੍ਰਮਾਣ ਤੋਂ ਸਪੱਸ਼ਟ ਹੋ ਜਾਂਦਾ ਹੈ :

**ਪੰਚ ਸਬਦ 'ਧੁਨਿਕਾਰ' 'ਧੁਨਿ' ਤਹ ਬਾਜੈ ਸਬਦੁ ਨੀਸਾਣੁ ॥੧॥੨੭॥**
ਧੁਨਿ—ਆਵਾਜ਼, ਨਾਦ। *(ਮ: ੧, ਮਲਾਰ ਕੀ ਵਾਰ, ਪੰਨਾ ੧੨੯੧)*
ਧੁਨਿਕਾਰ—ਇਕ-ਰਸ (ਨਾਦ), ਲਗਾਤਾਰ, ਅਤੁੱਟ।

## ਜੀ

(੧) ਸ਼ਬਦ 'ਜੀ' ਆਦਰ-ਸਤਿਕਾਰ ਪਰਗਟ ਕਰਨ ਲਈ ਵਰਤਿਆ ਜਾਂਦਾ ਹੈ। ਆਮ ਤੌਰ 'ਤੇ ਸੰਬੋਧਨ ਵਿਚ ਇਸ ਦੀ ਵਧੀਕ ਵਰਤੋਂ ਹੈ; ਕਦੇ ਕਦੇ ਹੋਰ 'ਕਾਰਕਾਂ' ਨਾਲ ਭੀ ਹੈ; ਤਦੋਂ ਸਤਿਕਾਰ ਦੀ ਖ਼ਾਤਰ ਕ੍ਰਿਆ ਭੀ ਬਹੁ-ਵਚਨ ਵਿਚ ਹੁੰਦੀ ਹੈ। ਵੇਖੋ :

(ੳ) ਸੰਬੋਧਨ ਦੇ ਨਾਲ :

**ਤੂ ਕੁਨੁ ਰੇ॥ ਮੈ 'ਜੀ'॥ ਨਾਮਾ॥**
**ਹੋ 'ਜੀ'॥ ਆਲਾ ਤੇ ਨਿਵਾਰਣਾ ਜਮ ਕਾਰਣਾ॥੩॥੪॥**
*(ਧਨਾਸਰੀ ਨਾਮਦੇਵ ਜੀ, ਪੰਨਾ ੬੯੩)*

**ਬਰਸੁ ਮੇਘ 'ਜੀ' ਤਿਲੁ ਬਿਲਮੁ ਨ ਲਾਉ॥** *(ਮਲਾਰ ਮ: ੫, ਪੰਨਾ ੧੨੬੮)*

**ਐ 'ਜੀ' ਕਿਆ ਮਾਗਉ ਕਿਛੁ ਰਹੈ ਨ ਦੀਸੈ**
**ਇਸੁ ਜਗ ਮਹਿ ਆਇਆ ਜਾਈ॥੮॥੩॥** *(ਗੂਜਰੀ ਮ: ੧, ਪੰਨਾ ੫੦੪)*

(ਅ) ਕਾਰਕਾਂ ਨਾਲ :

**'ਪ੍ਰਭ ਜੀ' ਬਸਹਿ ਸਾਧ ਕੀ ਰਸਨਾ॥੪॥੧॥** *(ਸੁਖਮਨੀ)*

**ਮਾਇਆ ਕੋ ਸੰਗੁ ਤਿਆਗਿ ਪ੍ਰਭ 'ਜੂ' ਕੀ ਸਰਨਿ ਲਾਗਿ॥੧॥੧॥**
*(ਜੈਜਾਵੰਤੀ ਮ: ੯, ਪੰਨਾ ੧੩੫੨)*

(੨) ਸ਼ਬਦ 'ਜੀ' ਦੇ ਵਰਤਣ ਤੋਂ ਬਿਨਾ ਭੀ, 'ਸਤਿਕਾਰ ਦੀ ਖ਼ਾਤਰ' 'ਨਾਂਵ' ਨੂੰ 'ਬਹੁ-ਵਚਨ' ਵਿਚ ਵਰਤ ਕੇ ਉਸ ਦੇ ਨਾਲ 'ਕ੍ਰਿਆ' ਭੀ ਬਹੁ-ਵਚਨ ਵਿਚ ਵਰਤੀ ਜਾਂਦੀ ਹੈ :

**ਅਨਦੁ ਭਇਆ ਵਡਭਾਗੀਹੋ ਗ੍ਰਿਹਿ 'ਪ੍ਰਗਟੇ ਪ੍ਰਭ' ਆਇ ਜੀਉ॥੪॥੪॥**
*(ਰਾਮਕਲੀ ਮ: ੫, ਪੰਨਾ ੯੨੭)*

**ਜਬ ਮੇਰੀ ਮੇਰੀ ਮਿਟਿ ਜਾਇ॥**
**ਤਬ 'ਪ੍ਰਭ' ਕਾਜੁ ਸਵਾਰਹਿ ਆਇ॥੧॥੧੪॥**
*(ਭੈਰਉ ਕਬੀਰ ਜੀ, ਪੰਨਾ ੧੧੬੦)*

**'ਗੁਰ ਕਿਰਪਾਲ ਭਏ' ਤਬ ਪਾਇਆ ਹਿਰਦੈ ਅਲਖੁ ਲਖਾਹੀ॥੨॥੨॥**
*(ਸਾਰੰਗ ਮ: ੪ ਘਰੁ ੧, ਪੰਨਾ ੧੧੯੮)*

**ਜਬ 'ਸੁਪ੍ਰਸੰਨ' ਭਏ 'ਪ੍ਰਭ' ਮੇਰੇ ਗੁਰਮੁਖਿ ਪਰਚਾ ਲਾਇ॥੫॥੪॥**
*(ਸਾਰੰਗ ਮ: ੪ ਘਰੁ ੧, ਪੰਨਾ ੧੧੯੯)*

**ਬਰਸੈ ਮੇਘੁ ਸਖੀ, ਘਰਿ 'ਪਾਹੁਨ ਆਏ'॥੧॥**
*(ਮਲਾਰ ਮ: ੫, ਪੰਨਾ ੧੨੬੬)*

**'ਸਤਿਗੁਰ ਭਏ' ਦਇਆਲ ਤ ਪੂਰਾ ਪਾਈਐ॥੫॥**
*(ਫੁਨਹੇ ਮ: ੫, ਪੰਨਾ ੧੩੬੨)*

# ਸ਼ਬਦ-ਜੋੜ

## (ਿ-ਅੰਤ)

ਦੂਜੇ ਭਾਗ ਵਿਚ 'ਨਾਂਵ' ਦੇ ਪ੍ਰਕਰਣ ਵਿਚ ਅਸੀ ਵੇਖ ਆਏ ਹਾਂ ਕਿ ਮੁਕਤਾ-ਅੰਤ ਪੁਲਿੰਗ ਲਫ਼ਜ਼ਾਂ ਦਾ ਕਰਣ ਕਾਰਕ ਇਕ-ਵਚਨ, ਅਪਾਦਾਨ ਕਾਰਕ ਇਕ-ਵਚਨ ਅਤੇ ਅਧਿਕਰਣ ਕਾਰਕ ਇਕ-ਵਚਨ (ਿ) ਲਗਾਇਆਂ ਬਣਦਾ ਹੈ। ਪਰ ਅਸੀ ਇਹ ਭੀ ਵੇਖ ਆਏ ਹਾਂ ਕਿ ਕਈ ਲਫ਼ਜ਼ ਹਨ ਹੀ (ਿ-ਅੰਤ); ਜਿਵੇਂ 'ਹਰਿ', 'ਉਸਤਤਿ', 'ਜੁਗਤਿ', 'ਜੋਤਿ', ਆਦਿਕ। ਇਹ (ਿ-ਅੰਤ) ਲਫ਼ਜ਼ 'ਪੁਲਿੰਗ' ਭੀ ਹਨ ਅਤੇ 'ਇਸਤ੍ਰੀ ਲਿੰਗ' ਭੀ। ਜਦੋਂ ਇਹਨਾਂ (ਿ-ਅੰਤ) ਲਫ਼ਜ਼ਾਂ ਨਾਲ ਕੋਈ 'ਸੰਬੰਧਕ' ਵਰਤਿਆ ਜਾਏ, ਤਾਂ ਇਹ ਅਖ਼ੀਰਲੀ (ਿ) ਭੀ ਟਿਕੀ ਰਹਿੰਦੀ ਹੈ। ਪਾਠਕਾਂ ਨੂੰ ਕਈ ਵਾਰੀ ਭੁਲੇਖਾ ਪੈ ਜਾਂਦਾ ਹੈ ਕਿ ਇਹ ਅੰਤਲੀ (ਿ) ਕਿਸੇ 'ਕਾਰਕ' ਦੀ ਹੈ ਜਾਂ ਲਫ਼ਜ਼ ਦੀ ਆਪਣੀ।

ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਤਨੇ ਲਫ਼ਜ਼ ਐਸੇ ਆਏ ਹਨ ਜੋ (ਿ-ਅੰਤ) ਹਨ, ਉਹਨਾਂ ਦੀ ਫ਼ਹਿਰਿਸਤ ਹੇਠ ਦਿੱਤੀ ਜਾਂਦੀ ਹੈ।

### ਫ਼ਾਰਸੀ ਤੇ ਅਰਬੀ ਵਿਚੋਂ ਆਏ ਸ਼ਬਦ

### (ਇਸਤ੍ਰੀ ਲਿੰਗ) ਨਾਂਵ

(ੳ) ਉਮਤਿ। (ਅ) ਅਕਲਿ, ਆਂਖਿ। (ੲ) ਈਦਿ, ਇਲਤਿ। (ਸ) ਸੁਆਦਤਿ, ਸਾਖਤਿ, ਸਜਾਇ, ਸਨਾਤਿ, ਸਨਾਇ, ਸੁੰਨਤਿ, ਸਿਫਤਿ, ਸਾਬਾਸਿ, ਸਾਬਤਿ, ਸੰਬਤਿ, ਸਰਾਇ, ਸਰੀਅਤਿ, ਸੂਰਤਿ, ਸਲਾਮਤਿ। (ਕ) ਕੁਦਰਤਿ, ਕੀਮਤਿ, ਕਰਾਮਾਤਿ, ਕਵਾਇ। (ਖ) ਖਸਲਤਿ, ਖਿਜਮਤਿ, ਖਬਰਿ, ਖੈਰਿ, ਖਰੀਦਿ। (ਗ) ਗਾਇ, ਗੈਰਤਿ, ਗਰਦਨਿ। (ਜ) ਜਾਇ, ਜਗਾਤਿ, ਜਾਗਾਤਿ, ਜਿਨਸਿ, ਜਰੂਰਤਿ। (ਤ) ਤਾਜਨਿ, ਤਮਾਇ, ਤਰੀਕਤਿ। (ਦ) ਦਉਲਤਿ, ਦੁਆਇ, ਦਾਦਿ, ਦੁਨਿਆਇ। (ਨ) ਨਉਬਤਿ, ਨੀਅਤਿ,

ਨਿਆਮਤਿ, ਨਜਰਿ, ਨਦਰਿ। (ਪ) ਪੈਦਾਇਸਿ, ਪੰਦਿ, ਪਨਾਹਿ। (ਫ) ਫਸਲਿ, ਫਦੀਹਤਿ, ਫੁਰਮਾਇਸਿ। (ਬ) ਬਕਰੀਦਿ, ਬਾਗਾਤਿ, ਬੰਦਸਿ, ਬਦ ਦੁਆਇ, ਬਰਕਤਿ, ਬਲਾਇ, ਬੇਰਾਬਰਿ (-ਰੀ)। (ਭ) ਭਿਸਤਿ (*ਨੋਟ :* ਭਿਸਤ ਪੁਲਿੰਗ ਭੀ ਹੈ)। (ਮ) ਮਸਕਤਿ, ਮਸੀਤਿ, ਮਸੂਰਤਿ, ਮਸਲਤਿ, ਮਹਜਿਦਿ, ਮਾਹੀਤਿ, ਮੁਹਬਤਿ, ਮਿਹਰੰਮਤਿ, ਮਿਹਰਾਮਤਿ, ਮੁਹਲਤਿ, ਮਕਸਤਿ, ਮਜਲਸਿ, ਮੁਦਤਿ, ਮਿੰਨਤਿ, ਮਾਰਫਤਿ। (ਯ) ਯਾਦਿ। (ਰ) ਰਾਇ, ਰਈਅਤਿ, ਰਜਾਇ, ਰਯਤਿ। (ਲ) ਲਹਰਿ। (ਵ) ਵਲਾਇਤਿ। (ਹ) ਹਕੀਕਤਿ, ਹਿਕਮਤਿ, ਹੁਜਤਿ, ਹੈਰਤਿ, ਹੁਰਮਤਿ, ਹਵਾਇ।

### ਪੁਲਿੰਗ

ਅਲਾਹਿ, ਹਦਰਥਿ, ਖੁਦਾਇ, ਤਾਮਿ।

### ਵਿਸ਼ੇਸ਼ਣ

ਅਸਲਿ, ਸਤਰਿ, ਫਾਦਿਲੁਬਾਦਿ, ਫਨਾਇ, ਬਹਤਰਿ, ਬਰਾਬਰਿ।

### ਪੜਨਾਂਵ

ਖੁਦਿ।

### ਕ੍ਰਿਆ ਵਿਸ਼ੇਸ਼ਣ

ਅਵਲਿ ਅਉਲਿ, ਗੈਰ ਵਜਹਿ, ਮਨਹਿ।

### ਸੰਬੰਧਕ

ਨਜੀਕਿ।

### ਸੰਸਕ੍ਰਿਤ ਨਾਂਵ (ਇਸਤ੍ਰੀ ਲਿੰਗ)

(ੳ) ਉਸਤਤਿ, ਉਕਤਿ, ਉਤਪਤਿ, ਉਪਾਧਿ। (ਅ) ਅਸਿ, ਅਹੰਬੁਧਿ, ਅਗਨਿ, ਆਦਿ, ਅਰਦਾਸਿ, ਅਵਿਗਤਿ। (ਸ) ਸਕਤਿ, ਸੰਗਤਿ, ਸੁਚਿ, ਸਾਂਤਿ,

ਸੰਤਤਿ, ਸਿਧਿ, ਸੁਧਿ, ਸੰਧਿ, ਸੰਪਤਿ, ਸਮਾਧਿ, ਸਿਮ੍ਰਿਤਿ, ਸੁਮਤਿ, ਸ੍ਰਿਸਟਿ, ਸਰਣਿ, ਸੁਰਤਿ, ਸਰਣਾਗਤਿ, ਸ੍ਰੁਤਿ, ਸਰਨਿ, ਸ੍ਵਸਤਿ। (ਹ) ਹਾਨਿ। (ਕ) ਕੀਟਿ, ਕੰਠਿ, ਕਾਮਣਿ, ਕਿਰਣਿ, ਕਿਰਤਿ, ਕੀਰਤਿ, ਕ੍ਰਿਮਿ। (ਗ) ਗੋਸਟਿ, ਗਤਿ, ਗੀਤਿ, ਗੁਰਮਤਿ। (ਚ) ਚੰਦ੍ਰਾਵਲਿ। (ਛ) ਛਬਿ। (ਜ) ਜੁਗਤਿ, ਜਾਤਿ, ਜੋਤਿ, ਜੋਨਿ, ਜਨਨਿ। (ਤ) ਤੋਟਿ, ਤਾਤਿ, ਤਪਤਿ, ਤਰੁਣਿ, ਤਰੁਨਿ, ਤਾਰਿ, ਤ੍ਰਿਪਤਿ, ਤਿਪਤਿ। (ਦ) ਦ੍ਰਿਸਟਿ, ਦਾਤਿ, ਦੁਰਮਤਿ। (ਧ) ਧਰਣਿ, ਧਰਨਿ, ਧੂਲਿ। (ਨ) ਨਾਭਿ, ਨਾਰਿ, ਨਿਭਰਾਤਿ। (ਪ) ਪ੍ਰੀਤਿ, ਪ੍ਰਤੀਤਿ, ਪਰਸੂਤਿ, ਪਰਕ੍ਰਿਤਿ, ਪਰਤੀਤਿ, ਪਰੀਤਿ, ਪਰਾਪਤਿ, ਪਾਲਿ। (ਬ) ਬਿਆਧਿ, ਬਿਧਿ, ਬੁਧਿ, ਬਾਣਿ, ਬਿਪਤਿ, ਬਿਭੂਤਿ। (ਭ) ਭਗਤਿ, ਭੁਗਤਿ, ਭਾਤਿ, ਭੀਤਿ, ਭੂਮਿ, ਭ੍ਰਾਂਤਿ, ਭਰਾਂਤਿ, ਭ੍ਰਮਨਿ। (ਮ) ਮੁਸਟਿ, ਮੁਕਤਿ, ਮਤਿ, ਮਿਤਿ, ਮੇਦਨਿ, ਮੂਰਤਿ। (ਰ) ਰਾਸਿ, ਰਜਨਿ, ਰਤਿ, ਰੀਤਿ, ਰਿਧਿ, ਰੋਮਾਵਲਿ।

### ਪੁਲਿੰਗ

ਉਦਧਿ। ਅਹਿ। ਸਸਿ, ਸਾਰਥਿ, ਸੁਰਪਤਿ, ਸਾਸਤ੍ਰਗਿ। ਹਸਤਿ, ਹਰਿ। ਕਪਿ, ਕਲਿ, ਕਵਿ। ਗੋਬਿੰਦਰਾਇ, ਗਿਰਿ। ਚਕ੍ਰਪਾਣਿ, ਚਿੰਤਾਮਨਿ। ਛਤ੍ਰਪਤਿ। ਜਮਦਗਨਿ, ਜਲਧਿ, ਜਲਨਿਧਿ। ਦਧਿ। ਨਿਧਿ, ਨਰਹਰਿ, ਨਰਪਤਿ, ਨ੍ਰਿਪਤਿ। ਪਤਿ, ਪੁਰਖ ਪਤਿ। ਬਨਸਪਤਿ, ਬਿਰੰਚਿ, ਬਲਿ, ਬ੍ਰਿਹਸਪਤਿ। ਭੂਪਤਿ, ਭਰਥਰਿ। ਮਣਿ, ਮੁਨਿ, ਮੋਨਿ, ਮੁਰਾਰਿ। ਰਿਖਿ, ਰਵਿ।

### ਵਿਸ਼ੇਸ਼ਣ

ਅਮਿਤਿ, ਸਿਰੋਮਣਿ, ਕੋਟਿ, ਚਾਰਿ, ਸਠਿ, ਤੀਨਿ, ਤ੍ਰਿਬਿਧਿ, ਬਿਬਿਧ।

### ਸੰਬੰਧਕ

ਉਪਕੰਠਿ, ਉਪਰਿ, ਊਪਰਿ, ਅੰਤਰਿ, ਨਿਕਟਿ, ਨਿਰੰਤਰਿ, ਪ੍ਰੀਤਿ, ਮਧਿ।

### ਕ੍ਰਿਆ ਵਿਸ਼ੇਸ਼ਣ

ਉਪਜੰਪਿ, ਉਰਧਿ, ਅਹਿਨਿਸਿ, ਅੰਤਰਿ, ਅੰਤਰਿ ਬਾਹਰਿ, ਆਦਿ, ਨਿਤਪ੍ਰਤਿ, ਨਾਨਾ ਬਿਧਿ, ਨਿਕਟਿ, ਨਿਰੰਤਰਿ, ਪੁਨਰਪਿ।

## ਪ੍ਰਾਕ੍ਰਿਤ ਤੇ ਪੰਜਾਬੀ ਨਾਂਵ (ਇਸਤ੍ਰੀ ਲਿੰਗ)

(ੳ) ਉਚਾਪਤਿ, ਓਪਤਿ। (ਅ) ਅਸਤਿ, ਅਸਥਿਤਿ, ਅਹਰਣਿ, ਆਗਿ, ਅਗਿ, ਅਜਾਤਿ, ਐਠਿ, ਆਢਿ, ਆਣਿ, ਅਨਾਹਤਿ, ਅਨੀਤਿ, ਆਥਿ, ਆਨਿ, ਅਰਦਾਸਿ, ਆੜਿ। (ੲ) ਇਕਾਂਤਿ। (ਸ) ਸੋਇ, ਸਉਕਨਿ, ਸਉੜਿ, ਸੁਅਸਤਿ, ਸਿਸਟਿ, ਸਸੁੜਿ, ਸੁਚਿ, ਸੰਚਨਿ, ਸਿਵਾਣਿ, ਸਾਟਿ, ਸਨਾਤਿ, ਸੰਨ੍ਹਿ, ਸੰਬਤਿ, ਸੋਰਠਿ, ਸਰੋਤਿ, ਸਰਣਿ, ਸੁਰਤਿ, ਸਿਰਤਿ, ਸਰਨਿ, ਸਰਪਨਿ, ਸੂਲਿ, ਸਲਿ ਬਿਸਲਿ, ਸੀਵਨਿ। (ਹ) ਹਾਟਿ, ਹਾਣਿ, ਹਾਨਿ। (ਕ) ਕੁਆਰਿ, ਕਸਿ, ਕਸਨਿ, ਕਾਛਿ, ਕਾਣਿ, ਕਛੋਤਿ, ਕਾਨਿ, ਕੁਬਾਣਿ, ਕੁਬੁਧਿ, ਕਾਬਿ, ਕਮਜਾਤਿ, ਕਾਮਣਿ, ਕਾਮਣਿਆਰਿ, ਕੁਮਤਿ, ਕਿਰਤਿ, ਕਰਤੂਤਿ, ਕੂਲਿ। (ਖ) ਖੂਹਣਿ, ਖਿੰਚੋਤਾਣਿ, ਖਾਨਿ, ਖਪਤਿ, ਖੋਰਿ, ਖੀਰਿ, ਖਲਿ। (ਗ) ਗੋਇ, ਗਾਇ, ਗੋਸਟਿ, ਗੋਇਲਿ, ਗੋਹਣਿ, ਗੀਹਣਿ, ਗਾਗਰਿ, ਗਾਂਠਿ, ਗੰਠਿ, ਗੰਢਿ, ਗੋਦਾਵਰਿ, ਗੋਨਿ, ਗਾਰਿ, ਗਰਦਨਿ, ਗਾਲਿ, ਗੈਲਿ, ਗਿਲਾਨਿ। (ਘ) ਘਾਣਿ, ਘੂਮਨਘੇਰਿ, ਘੂਮਰਿ, ਘਾੜਤਿ। (ਚ) ਚਉਕੜਿ, ਚਉਪੜਿ, ਚਿਤਵਨਿ, ਚੇਰਿ। (ਛ) ਛੋਹਰਿ, ਛਾਛਿ, ਛੋਟਿ, ਛੁਟੜਿ, ਛੂਟਰਿ, ਛਤਿ, ਛੋਤਿ, ਛਾਨਿ, ਛਾਪਰਿ। (ਜ) ਜੋਇ, ਜੂਠਿ, ਜੁਗਤਿ, ਜਤਿ, ਜੀਰਾਂਦਿ, ਜੋਨਿ, ਜਲਣਿ, ਜਲਨਿ, ਜੀਵਨਿ। (ਝ) ਝਤਿ। (ਟ) ਟੂਟਨਿ। (ਠ) ਠਾਡਿ। (ਡ) ਡੀਠਿ, ਡੰਡਉਤਿ, ਡੋਰਿ। (ਤ) ਤਿਕਲਿ, ਤੇਜਣਿ, ਤੋਟਿ, ਤਾਤਿ। (ਥ) ਥਿਤਿ, ਥੀਤਿ, ਥੂਨਿ, ਥੂਟਿਟਿ। (ਦ) ਦਿਸਟਿ, ਦੂਣਿ, ਦਿਤਿ, ਦੋਤਿ, ਦਾਮਨਿ, ਦਾਵਨਿ, ਦਾਲਿ। (ਧ) ਧ੍ਰੋਹਨਿ, ਧੁੰਧਿ, ਧੂਰਿ, ਧੀਰਿ, ਧੁਨਿ, ਧਰਤਿ, ਧਰਨਿ, ਧਰਣਿ, ਧੂੜਿ। (ਨ) ਨੀਂਹਿ, ਨਾਰਿ, ਨਿਰਤਿ, ਨਰਵਿਰਤਿ, ਨਿਰਵਿਰਤਿ, ਨਿਵਲਿ, ਨਵਹਾਣਿ। (ਪ) ਪਾਂਇ, ਪਹਿਤਿ, ਪ੍ਰਹਮਿ, ਪਿਠਿ, ਪੀਠਿ, ਪਤਲਿ, ਪਧਤਿ, ਪਰਭਾਤਿ, ਪਗੇਤਿ, ਪਬਣਿ, ਪ੍ਰਿਥਮਿ, ਪਰਾਲਿ, ਪਰਵਿਰਤਿ, ਪੁਰਾਇਨਿ, ਪਰਸੂਤਿ, ਪਲਰਿ, ਪਾਵਸਿ। (ਫ) ਫਕੜਿ, ਫੂੜਿ। (ਬ) ਬਾਇ—(ਵਾਇ), ਬਈਅਰਿ, ਬਿਖੋਟਿ, ਬਿਜਲਿ, ਬੀਜੁਲਿ, ਬੰਧਚਿ, ਬੇਦਨਿ, ਬੰਧਾਨਿ, ਬੇਨਤਿ, ਬਾਰਿ, ਬੇਰਿ, ਬਿਪਤਿ, ਬਰਤਨਿ, ਬਿਰਤਿ, ਬਾਨਿ, ਬਾਰਿ (ਵਾੜਿ), ਬੇਲਿ, ਬਿਥਿ। (ਭ) ਭੁਇ, ਭਸਮੜਿ, ਭਾਹਿ, ਭਠਿ, ਭਿਤਿ, ਭੀਤਿ, ਭੀਰਿ, ਭਰਾਂਤਿ, ਭਰਾਂਦਿ, ਭਾਵਰਿ, ਭਾੜਿ। (ਮ) ਮਾਇ, ਮੁਸਟਿ, ਮੁਹਤਿ, ਮਿਚਲਿ, ਮੋਹਨਿ, ਮਾਂਗਨਿ, ਮੁੰਦਣਿ। (ਰ) ਰਾਸਿ, ਰਹਿਰਾਸਿ, ਰੰਗਨਿ, ਰਾਗਨਿ, ਰੰਗਣਿ, ਰੰਙਣਿ, ਰੈਣਿ, ਰੈਨਿ, ਰਾਤਿ, ਰੁਤਿ, ਰਯਨਿ, ਰਾਰਿ, ਰਵਣਿ। (ਲ) ਲਾਹਣਿ, ਲਾਹਨਿ, ਲੇਖਣਿ, ਲਾਗਿ, ਲੂਟਿ, ਲੇਟਣਿ, ਲਬਧਿ। (ਵ) ਵਾਇ, ਵਿਖੋਟਿ, ਵੇਗਾਰਿ, ਵਾਰਿ, ਵਿਰਤਿ, ਵਰਤਣਿ, ਵੇਲਿ, ਵਾੜਿ। (ੜ) ੜਾੜਿ।

**ਪੁਲਿੰਗ**

ਓਦਧਿ, ਕਬਿ, ਨਖਿਆਤਿ, ਪੰਖਿ, ਬੇਣਿ, ਬਨਰਾਇ, ਬਨਾਰਸਿ, ਰਾਇ।

**ਵਿਸ਼ੇਸ਼ਣ**

ਅਠਸਠਿ, ਅਨੰਨਿ, ਆਦਿ, ਕੋਰਿ, ਕਰੋੜਿ, ਘਟਿ, ਘੁਘਿ, ਚਉਸਠਿ, ਚਾਰਿ, ਚਿਲਮਿਲਿ, ਝਿਲਮਿਲਿ, ਤੀਨਿ, ਧਨਾਢਿ, ਬਿਰਧਿ, ਬਿਪਰੀਤਿ, ਭਾਗਠਿ, ਮਸਟਿ।

**ਸੰਬੰਧਕ**

ਊਪਰਿ, ਅਰਥਿ, ਅੰਦਰਿ, ਅੰਤਰਿ, ਸਾਥਿ, ਸੰਗਿ, ਸਮਸਰਿ, ਸਰਿ, ਸਮਾਨਿ, ਸਮੇਤਿ, ਹੇਠਿ, ਕਨਿ, ਤੁਰਿ, ਤਲਿ, ਤੁਲਿ, ਧਿਰਿ, ਨਜੀਕਿ, ਨਾਲਿ, ਪਰਿ, ਪਾਸਿ, ਪਾਹਿ, ਪਹਿ, ਬਿਚਿ, ਬਦਲਾਵਨਿ, ਬਰਾਬਰਿ, ਭਤਿ, ਭੀਤਰਿ, ਭਰਿ, ਮਹਿ, ਮਾਹਿ, ਮੰਝਿ, ਮਝਾਰਿ, ਮਝੂਰਿ, ਵਾਗਿ, ਵਿਚਿ।

**ਕ੍ਰਿਆ ਵਿਸ਼ੇਸ਼ਣ**

ਓਤਿ ਪੋਤਿ, ਓੜਿ, ਉਪਜੰਪਿ, ਉਰਧਿ, ਅਜਾਇ, ਅਤਿ, ਅੰਤਿ, ਇਨ ਬਿਧਿ। ਸਾਸਿ ਗਿਰਾਸਿ, ਸਦਾਕਾਰਿ, ਸਿਰਿ ਭਾਰਿ, ਸਰਬਤਿ, ਹਜੂਰਿ, ਹੁਣਿ, ਹਦੂਰਿ, ਕਿਉ ਕਰਿ, ਕਿਤੁ ਭਤਿ, ਕਿਤੁ ਅਰਥਿ, ਕਲਿ, ਕਦਿ, ਕਾਹਿ, ਕਾ ਕਰਿ, ਕਤਹਿ (ਨ)। ਜੌ ਕਰਿ, ਜੇ ਕਰਿ, ਜਿਤੁ ਕਰਿ, ਜਿਹ ਧਿਰਿ, ਜੁਗਿ ਜੁਗਿ, ਜਿਧਰਿ, ਜਿਨਿ (=ਮਤ), ਜਾਮਿ, ਝਬਕਿ, ਝਿੰਮਿ ਝਿੰਮਿ। ਤਉਪਰਿ, ਤਦਿ, ਤਬਹਿ, ਤਾਮਿ, ਦਹਦਿਸਿ, ਦਿਨਸੁ ਰੈਣਿ, ਦੂਰਿ, ਦੂਰਹਿ, ਧੁਰਿ, ਧ੍ਰਕਿ, ਨਾਹਿ, ਨਾਹਨਿ, ਨੀਮਿ, ਨਿਦਾਨਿ, ਨਾਨਾ ਬਿਧਿ, ਨੇਰਿ, ਨੇੜਿ। ਪਾਰਿ, ਪੂਰਿ, ਪੁਰੁ ਕਰਿ, ਪਰਤਖਿ, ਫੁਨਿ, ਫਿਰਿ ਘਿਰਿ, ਫਿਰਿ ਫਿਰਿ, ਫਰੱਕਿ, ਬੇਗਿ, ਬਾਦਿ, ਬਾਦਹਿ, ਬਹੁਰਿ, ਬਾਹੁੜਿ, ਬਹੋਰਿ, ਭਰਪੂਰਿ, ਮਨਹਿ, ਮੂਲਿ। ਯਦਿ, ਰੇਗਿ, ਵਖਿ, ਵਤਿ, ਵਲਿ ਵਲਿ, ਵਾਰਿ ਵਾਰਿ।

# ਪੰਜਾਬੀ ਮੁਹਾਵਰੇ

ਉਜਾੜ ਵਿਚ ਪੁਕਾਰਨਾ—ਵਿਅਰਥ ਰੌਲਾ ਪਾਉਣਾ।
**ਓਸ ਦੈ ਆਖਿਐ ਕੋਈ ਨ ਲਗੈ 'ਨਿਤ ਓਜਾੜੀ ਪੂਕਾਰੇ ਖਲਾ' ॥੧॥੧੫॥**
*(ਸਲੋਕ ਮ: ੪, ਗਉੜੀ ਕੀ ਵਾਰ ਮ: ੪, ਪੰਨਾ ੩੦੮)*

ਅੰਗ ਕਰਨਾ—ਸਹਾਇਤਾ ਕਰਨੀ।
**ਨਾਨਕ ਕਾ 'ਅੰਗੁ ਕੀਆ ਕਰਤਾਰਿ' ॥੪॥੧੪॥**
*(ਗੋਂਡ ਮ: ੫, ਪੰਨਾ ੮੬੬)*

ਸਿਰ ਖੁਰ—ਸਿਰ ਤੋਂ ਪੈਰਾਂ ਤਕ, ਸਾਰੀ ਦੀ ਸਾਰੀ।
**ਨਾਨਕ ਸਚੇ ਨਾਮ ਬਿਨੁ 'ਸਿਰ ਖੁਰਿ ਪਤਿ' ਪਾਟੀ ॥੨॥੨੦॥**
*(ਮਲਾਰ ਕੀ ਵਾਰ, ਪੰਨਾ ੧੨੮੭)*

ਹਥ ਮਰੋੜਨੇ—ਪਛਤਾਉਣਾ।
**ਤਪਿ ਤਪਿ ਲੁਹਿ ਲੁਹਿ 'ਹਾਥ ਮਰੋਰਉ' ॥੧॥੧॥**
*(ਸੂਹੀ ਫਰੀਦ ਜੀ, ਪੰਨਾ ੭੯੪)*

ਕਾਂ ਲਉਣਾ (ਸਿਰ 'ਤੇ)—ਮੰਦੇ ਦਿਨ ਆਉਣੇ।
**ਤੇਰੀ ਗਰਦਨਿ ਊਪਰਿ 'ਲਵੈ ਕਾਉ' ॥੧॥੧॥**
*(ਬਸੰਤ ਰਵਿਦਾਸ ਜੀ, ਪੰਨਾ ੧੧੯੬)*

ਕੰਠਿ ਲਾਉਣਾ—ਅਪਨਾਉਣਾ।
**ਤਿਉ ਹਰਿ ਜਨ 'ਰਾਖੇ ਕੰਠਿ ਲਾਇ' ॥੩॥੪॥**
*(ਰਾਮਕਲੀ ਮ: ੫ ਅਸਟਪਦੀਆ, ਪੰਨਾ ੯੧੪)*

ਕੰਧੁ ਪੈਣਾ—ਸਰੀਰ ਛਿੱਜਣਾ, ਤਾਕਤ ਨਾਸ ਹੋਣੀ।
**ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ 'ਪੜੈ ਨ ਕੰਧੁ' ॥੪॥੧੩॥**
*(ਮ: ੧, ਰਾਮਕਲੀ ਕੀ ਵਾਰ ਮ: ੩, ਪੰਨਾ ੯੫੨)*

ਕੰਨ ਧਰਨਾ—ਗਹੁ ਨਾਲ ਸੁਣਨਾ, ਵਿਚਾਰਨਾ।
**ਪੋਥੀ ਗੀਤ ਕਵਿਤ ਕਿਛੁ 'ਕਦੇ ਨ ਕਰਨਿ ਧਰਿਆ' ॥੪॥੨੬॥**
*(ਸਿਰੀਰਾਗੁ ਮ: ੫, ਪੰਨਾ ੭੦)*

ਕੰਨੀ ਸੁਣਨਾ—ਕੰਨ ਦੇ ਕੇ ਸੁਣਨਾ, ਧਿਆਨ ਨਾਲ ਸੁਣਨਾ।
**ਇਹ ਜਗ ਮੈ ਰਾਮ ਨਾਮੁ ਸੋ ਤਉ 'ਨਹੀ ਸੁਨਿਓ ਕਾਨ' ॥੧॥੩॥**
*(ਜੈਜਾਵੰਤੀ ਮ: ੯, ਪੰਨਾ ੧੩੫੨)*

**'ਦੇ ਕੰਨੁ ਸੁਣਹੁ' ਅਰਦਾਸਿ ਜੀਉ॥੧੨॥੨॥੨੯॥**

*(ਸਿਰੀਰਾਗੁ ਮ: ੫, ਪੰਨਾ ੭੪)*

**ਸਚੇ 'ਸੁਣਿਆ ਕੰਨੁ ਦੇ' ਧੀਰਕ ਦੇਵੈ ਸਹਜਿ ਸੁਭਾਇ॥੨॥੭॥**

*(ਮ: ੩, ਮਲਾਰ ਕੀ ਵਾਰ ਮ: ੧, ਪੰਨਾ ੧੨੮੧)*

ਕੰਨੁ ਕੱਢ ਸਕਣਾ—ਟਾਕਰਾ ਕਰ ਸਕਣਾ।

**ਹਉ ਆਇਆ ਸਾਮੈ ਤਿਹੰਡੀਆ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ॥**
**'ਕੰਨੁ ਕੋਈ ਕਢਿ ਨ ਹੰਘਈ' ਨਾਨਕ ਵੁਠਾ ਘੁਘਿ ਗਿਰਾਉ ਜੀਉ॥੫॥੨੯॥**

*(ਸਿਰੀਰਾਗੁ ਮ: ੫, ਪੰਨਾ ੭੩)*

ਖਾਕੁ ਛਾਨਣਾ—ਭਟਕਦੇ ਫਿਰਨਾ।

**ਕਉਡੀ ਕਉਡੀ ਕਉ 'ਖਾਕੁ ਸਿਰਿ ਛਾਨੈ'॥੩॥੫੨॥**

*(ਰਾਮਕਲੀ ਮ: ੫, ਪੰਨਾ ੮੯੯)*

ਗਲਿ ਲਾਉਣਾ—ਅਪਨਾਉਣਾ (ਵੇਖੋ 'ਕੰਠਿ ਲਾਉਣਾ')।

**ਨਾਨਕ ਬਖਸਿ ਮਿਲਾਇਅਨੁ 'ਰਖੇ ਗਲਿ ਲਾਇ'॥੨੧॥**

*(ਰਾਮਕਲੀ ਕੀ ਵਾਰ ਮ: ੫, ਪੰਨਾ ੯੬੬)*

ਗੰਗਾ ਕਾ ਨੀਰ—ਮਹਾ ਪਵਿਤ੍ਰ ਤੇ ਨਿਰਮਲ।

**ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ 'ਗੰਗਾ ਕਾ ਨੀਰੁ'॥੨॥੧੨॥**

*(ਮ: ੧, ਰਾਮਕਲੀ ਕੀ ਵਾਰ ਮ: ੩, ਪੰਨਾ ੯੫੨)*

ਚਾਖੁ ਲਗਣੀ—ਨਜ਼ਰ ਲੱਗ ਜਾਣੀ।

**ਤੰਤੁ ਮੰਤੁ ਨਹ ਜੋਹਈ ਤਿਤੁ 'ਚਾਖੁ ਨ ਲਾਗੈ'॥੧॥ਰਹਾਉ॥੬੮॥**

*(ਬਿਲਾਵਲੁ ਮ: ੫, ਪੰਨਾ ੮੧੮)*

ਚਾੜੀ ਖਾਣੀ—ਚੁਗਲੀ ਲਾਣੀ।

**ਲੋਕ ਮੁਹਾਵਹਿ 'ਚਾੜੀ ਖਾਹਿ'॥੧॥੧੧॥**

*(ਸਲੋਕੁ ਮ: ੧, ਰਾਮਕਲੀ ਕੀ ਵਾਰ ਮ: ੩, ਪੰਨਾ ੯੫੧)*

ਚਿਤ ਵਿਚ ਪਾਉਣਾ—ਪਰਵਾਹ ਕਰਨੀ।

**'ਕਿਸ ਹੀ ਚਿਤਿ ਨ ਪਾਵਈ' ਬਿਸਰਿਆ ਸਭ ਸਾਕ॥**
**ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ॥੨॥੧॥੭੧॥**

*(ਸਿਰੀਰਾਗੁ ਮ: ੫, ਪੰਨਾ ੪੨)*

ਛਾਈ ਮਾਈ ਹੋ ਜਾਣਾ—ਨਾਸ ਹੋ ਜਾਣਾ, ਲੋਪ ਹੋ ਜਾਣਾ।

**ਕਹਾ ਸੁ ਪਾਨ ਤੰਬੋਲੀ ਹਰਮਾ 'ਹੋਈਆ ਛਾਈ ਮਾਈ' ॥੨॥੧੨॥**

*(ਆਸਾ ਮ: ੧ ਅਸਟਪਦੀਆ, ਪੰਨਾ ੪੧੭)*

ਛਹਿਬਰ ਲਾ ਕੇ ਵੱਸਣਾ—ਬਹੁਤ ਵਰਖਾ ਹੋਣੀ।

**ਦੂਖ ਭੂਖ ਕਾੜਾ ਸਭ ਚੁਕਾਇਸੀ ਮੀਹੁ 'ਵੁਠਾ ਛਹਬਰ ਲਾਇ' ॥੩॥੩੪॥**

*(ਸਾਰੰਗ ਕੀ ਵਾਰ, ਪੰਨਾ ੧੨੫੦)*

ਠਹ ਮਾਰਨਾ—ਥਾਂ ਮਾਰ ਦੇਣਾ, ਜਾਨੋਂ ਮੁਕਾ ਦੇਣਾ।

**ਦੁਸਮਨ ਦੂਤ ਜਮਕਾਲੁ 'ਠੇਹ ਮਾਰਉ',**

**ਹਰਿ ਸੇਵਕ ਨੇੜਿ ਨ ਜਾਈ ਜੀਉ ॥੨॥੨॥੮॥**

*(ਮਾਰੂ ਮ: ੪ ਘਰੁ ੫, ਪੰਨਾ ੬੯੮)*

ਡਉਰੂ ਵਜਾ ਕੇ—ਗੱਜ ਵੱਜ ਕੇ, ਬਲ ਦੇ ਮਾਣ 'ਤੇ।

**ਰੋਵੈ ਦਹਸਿਰੁ ਲੰਕ ਗਵਾਇ ॥**

**ਜਿਨਿ ਸੀਤਾ ਆਦੀ 'ਡਉਰੂ ਵਾਇ' ॥੧॥੪॥**

*(ਸਲੋਕੁ ਮ: ੧, ਰਾਮਕਲੀ ਕੀ ਵਾਰ ਮ: ੩, ਪੰਨਾ ੯੫੪)*

ਤਤੀ ਵਾਉ ਨਾ ਲੱਗਣੀ—ਕੋਈ ਨੁਕਸਾਨ ਨਾ ਹੋਣਾ।

**ਚਿਤਿ ਆਵੈ ਓਸੁ ਪਾਰਬ੍ਰਹਮੁ 'ਲਗੈ ਨ ਤਤੀ ਵਾਉ' ॥੧॥੧॥੨੬॥**

*(ਸਿਰੀਰਾਗੁ ਮ: ੫, ਪੰਨਾ ੭੦)*

ਥਾਇ ਪੈਣਾ—ਕਬੂਲ ਹੋਣਾ।

**ਸਬਦਿ ਮਿਲਹਿ ਤਾ ਹਰਿ ਮਿਲੈ 'ਸੇਵਾ ਪਵੈ ਸਭ ਥਾਇ' ॥੪॥੩॥੩੬॥**

*(ਸਿਰੀਰਾਗੁ ਮ: ੩, ਪੰਨਾ ੨੭)*

ਦੁਖੁ ਸੁਖ ਕਰ ਕੇ—ਕਸ਼ਟ ਝੱਲ ਝੱਲ ਕੇ, ਦੁੱਖਾਂ ਨੂੰ ਸੁਖ ਜਾਣ ਕੇ।

**'ਦੁਖੁ ਸੁਖ ਕਰਿ ਕੈ' ਕੁਟੰਬੁ ਜੀਵਾਇਆ ॥**

**ਮਰਤੀ ਬਾਰ ਇਕਸਰ ਦੁਖੁ ਪਾਇਆ ॥੨॥੧॥**

*(ਸੂਹੀ ਕਬੀਰ ਜੀ, ਪੰਨਾ ੭੯੨)*

ਦੁਖ ਰੋਣੇ—ਕੀਰਨੇ ਕਰਨੇ, ਦੁੱਖ ਫਰੋਲਣੇ, ਝੁਰਨਾ।

**ਜੋ ਮੋਹਿ ਮਾਇਆ ਚਿਤੁ ਲਾਇਦੇ, ਸੇ ਛੋਡਿ 'ਚਲੇ ਦੁਖੁ ਰੋਇ' ॥੧॥**

*(ਸਿਰੀਰਾਗੁ ਮ: ੪ ਵਣਜਾਰਾ, ਪੰਨਾ ੮੧)*

ਦੁਇ ਦੁਇ ਲੋਚਨ ਵੇਖਣਾ—ਚੰਗੀ ਤਰ੍ਹਾਂ ਚੁਫੇਰੇ ਤੱਕਣਾ।

**'ਦੁਇ ਦੁਇ ਲੋਚਨ ਪੇਖਾ' ॥**

**ਹਉ ਹਰਿ ਬਿਨੁ ਅਉਰੁ ਨ ਦੇਖਾ ॥੧॥੪॥** *(ਸੋਰਠਿ ਕਬੀਰ ਜੀ, ਪੰਨਾ ੬੫੫)*

ਦੁਲੀਚਾ ਪਾਇ ਬਹਿਣਾ—ਸਦਾ ਲਈ ਕਾਇਮ ਰਹਿਣਾ।

**ਬੀਜਉ ਸੂਝੈ ਕੋ ਨਹੀ 'ਬਹੈ ਦੁਲੀਚਾ ਪਾਇ' ॥੪੬॥**

*(ਓਅੰਕਾਰੁ, ਪੰਨਾ ੯੩੬)*

ਨਾਕ ਸਰ ਹੋਣਾ—ਨੱਕ ਜਿੰਦ ਆ ਜਾਣੀ।

**ਇਹ ਮੁੰਡੀਆ ਸਗਲੋ ਦ੍ਰਬੁ ਖੋਈ ॥**

**ਆਵਤ ਜਾਤ 'ਨਾਕ ਸਰ ਹੋਈ' ॥੩॥੬॥** *(ਗੋਂਡ ਕਬੀਰ ਜੀ, ਪੰਨਾ ੮੭੧)*

ਨਖ ਸਿਖ ਚੀਨਣਾ—ਪੈਰਾਂ ਤੋਂ ਸਿਰ ਤਕ ਪੜਤਾਲਣਾ, ਚੰਗੀ ਤਰ੍ਹਾਂ ਪੜਤਾਲ ਕਰਨੀ।

**'ਜਬ ਨਖ ਸਿਖ ਇਹੁ ਮਨੁ ਚੀਨ੍ਹਾ' ॥**

**ਤਬ ਅੰਤਰਿ ਮਜਨੁ ਕੀਨਾ ॥੧॥੧੦॥** *(ਰਾਮਕਲੀ ਕਬੀਰ ਜੀ, ਪੰਨਾ ੯੭੧)*

ਨੈਣ ਅਲੋਇ ਦੇਖਣਾ—ਅੱਖਾਂ ਉਘਾੜ ਕੇ ਵੇਖਣਾ, ਗਹੁ ਨਾਲ ਵੇਖਣਾ।

**ਸਭਿ ਥਾਨ 'ਦੇਖੇ ਨੈਣ ਅਲੋਇ' ॥**

**ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥੮॥੪॥**

*(ਰਾਮਕਲੀ ਮ: ੫ ਅਸਟਪਦੀਆ, ਪੰਨਾ ੯੧੫)*

ਨੈਨ ਪਸਾਰਿ ਦੇਖਣਾ—ਗਹੁ ਨਾਲ ਵੇਖਣਾ।

**ਕਹਾ ਸੁ ਭਾਈ ਮੀਤ ਹੈ 'ਦੇਖੁ ਨੈਨ ਪਸਾਰਿ' ॥੩॥੩੧॥**

*(ਬਿਲਾਵਲੁ ਮ: ੫, ਪੰਨਾ ੮੦੮)*

ਨੀਰੁ ਵਿਰੋਲਣਾ—ਪਾਣੀ ਰਿੜਕਣਾ, ਵਿਅਰਥ ਕੰਮ ਕਰਨੇ।

**ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ ॥**

**ਦੂਜੈ ਭਾਇ ਸਦਾ ਦੁਖੁ ਹੈ 'ਨਿਤ ਨੀਰੁ ਵਿਰੋਲੈ' ॥੧੭॥**

*(ਰਾਮਕਲੀ ਕੀ ਵਾਰ ਮ: ੩, ਪੰਨਾ ੯੫੫)*

ਪਾਈ ਭਰੀ ਜਾਣੀ—ਉਮਰ ਮੁੱਕ ਜਾਣੀ।

**ਮੁਹਲਤਿ ਪੁਨੀ 'ਪਾਈ ਭਰੀ' ਜਾਨੀਅੜਾ ਘਤਿ ਚਲਾਇਆ ॥੧॥੧॥**

*(ਵਡਹੰਸੁ ਮ: ੧ ਅਲਾਹਣੀਆ, ਪੰਨਾ ੫੭੮)*

ਪੈ ਸਉਣਾ—ਬੇ-ਪਰਵਾਹ ਹੋ ਕੇ ਸੌਣਾ, ਜੀਵਨ-ਮਨੋਰਥ ਵਲੋਂ ਬੇ-ਪਰਵਾਹ ਰਹਿਣਾ।

**ਨਿਦ੍ਰਾ ਬਿਨੁ ਨਰੁ 'ਪੈ ਸੋਵੈ'॥**
**ਬਿਨੁ ਬਾਸਨ ਖੀਰੁ ਬਿਲੋਵੈ॥੨॥੩॥** *(ਬਸੰਤੁ ਕਬੀਰ ਜੀ, ਪੰਨਾ ੧੧੯੪)*

ਪਾਸਾ ਢਾਲਣਾ—ਚਉਪੜ ਦੀ ਬਾਜੀ ਖੇਡਣੀ।

**ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ 'ਢਾਲਿ ਜੁ ਜਾਨਹਿ ਪਾਸਾ'॥੪॥੪॥**
*(ਸੂਹੀ ਲਲਿਤ ਕਬੀਰ ਜੀ, ਪੰਨਾ ੭੧੩)*

ਪਟੰਬਰ ਤਾਣ ਸਉਣਾ—ਨਿਸਚਿੰਤ ਹੋ ਜਾਣਾ।

**ਮੰਦਰਿ 'ਸੋਵਹਿ ਪਟੰਬਰ ਤਾਨਿ'॥੫॥੯॥**
*(ਰਾਮਕਲੀ ਕਬੀਰ ਜੀ, ਪੰਨਾ ੯੭੧)*

ਪੋਤੈ ਪੁੰਨੁ ਹੋਣਾ—ਚੰਗੇ ਭਾਗ ਹੋਣੇ।

**ਜਿਨ ਕਉ 'ਪੋਤੈ ਪੁੰਨੁ ਹੈ' ਤਿਨ੍ ਵਾਤਿ ਸਿਪੀਤੀ॥੧੦॥**
*(ਰਾਮਕਲੀ ਕੀ ਵਾਰ ਮ: ੩, ਪੰਨਾ ੯੫੧)*

ਪਿੜੁ ਮਲਿ ਕੇ ਜਾਣਾ—ਬਾਜ਼ੀ ਜਿੱਤ ਕੇ ਜਾਣਾ।

**ਜਿਸੁ ਤੂੰ ਮੇਲਹਿ ਸੋ ਮਿਲੈ 'ਜਾਇ ਸਚਾ ਪਿੜੁ ਮਲਿ'॥੭॥੧੧॥**
*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੬੦)*

ਬੀਸ ਬਿਸੁਏ—ਪੂਰੇ ਤੌਰ 'ਤੇ।

**'ਬੀਸੁ ਬਿਸੁਏ' ਜਾ ਮਨੁ ਠਹਰਾਨੇ॥੨॥੧੬॥** *(ਰਾਮਕਲੀ ਮ: ੫, ਪੰਨਾ ੮੮੭)*

ਬਾਹ ਲੁਡਾ ਕੇ ਤੁਰਨਾ—ਅਹੰਕਾਰ ਵਿਚ ਮਸਤ ਹੋ ਕੇ ਤੁਰਨਾ।

**ਸੁਣਿ ਸੁਣਿ ਕਾਮ ਗਹੇਲੀਏ 'ਕਿਆ ਚਲਹਿ ਬਾਹ ਲੁਡਾਇ'॥੧॥੨੮॥੬੧॥**
*(ਸਿਰੀਰਾਗੁ ਮ: ੩, ਪੰਨਾ ੩੭)*

ਬਣਿ ਆਉਣੀ—ਫੱਬਣਾ, ਇੱਜ਼ਤ ਹੋ ਜਾਣੀ।

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ 'ਤਿਸੁ ਬਣਿ ਆਵੈ'॥੨॥੪॥**
*(ਰਾਮਕਲੀ ਮ: ੫, ਪੰਨਾ ੮੮੩)*

ਬਲਦੀ ਅੰਦਰ ਤੇਲ ਘਤਣਾ—ਕਿਸੇ ਵਿਗੜੇ ਕੰਮ ਨੂੰ ਹੋਰ ਵਿਗਾੜਨਾ।

**'ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ'॥੨੪॥**
*(ਮਲਾਰ ਕੀ ਵਾਰ, ਪੰਨਾ ੧੨੮੯)*

ਭਸੁ ਪੁਣੇਦੇ ਵੱਤਣਾ—ਖੇਹ ਛਾਣਦੇ ਫਿਰਨਾ, ਟੱਕਰਾਂ ਮਾਰਨਾ, ਜ਼ੋਰ ਲਾ ਲੈਣਾ।

**ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥**
**'ਹਭੇ ਭਸੁ ਪੁਣੇਦੇ ਵਤਨੁ' ਜਾ ਮੈ ਸਜਣੁ ਤੂ ਹੈ ॥੨॥੧੩॥**

*(ਮ: ੫, ਰਾਮਕਲੀ ਕੀ ਵਾਰ ਮ: ੫, ਪੰਨਾ ੯੬੩)*

ਮੂੰਹ ਦੇਣਾ—ਸਾਹਮਣੇ ਹੋਣਾ, ਮੱਥੇ ਲੱਗਣਾ।

**ਆਪਣਾ ਪਿਰੁ ਨ ਪਛਾਣਹੀ 'ਕਿਆ ਮੁਹੁ ਦੇਸਹਿ ਜਾਇ' ॥੧॥੨੮॥੬੧॥**

*(ਸਿਰੀਰਾਗੁ ਮ: ੩, ਪੰਨਾ ੩੭)*

ਮੁਹਤਾਜੀ ਕੱਢਣਾ—ਅਰਥੀਏ ਹੋਣਾ।

**ਤਿਸ ਕੀ 'ਮੁਹਤਾਜੀ ਲੋਕੁ ਕਢਦਾ' ਹੋਰਤੁ ਹਟਿ ਨ ਵਥੁ ਨ ਵੇਸਾਹੁ ॥੭॥**

*(ਬਿਲਾਵਲ ਕੀ ਵਾਰ, ਪੰਨਾ ੮੫੨)*

ਮੂੰਹੋਂ ਮੂੰਹ (ਮੁਹੇ ਮੁਹਿ) ਚੋਟਾ (ਪਾਣਾ = ਜੁੱਤੀਆਂ) ਖਾਣੀਆਂ—ਬਹੁਤ ਮਾਰ ਪੈਣੀ।

**ਵਜਹੁ ਗਵਾਏ ਅਗਲਾ 'ਮੁਹੇ ਮੁਹਿ ਪਾਣਾ ਖਾਇ' ॥੨੨॥**

*(ਆਸਾ ਦੀ ਵਾਰ)*

ਮਥੇ ਵਾਲਿ ਪਛਾੜਨਾ—ਕੇਸਾਂ ਤੋਂ ਫੜ ਕੇ ਹੇਠ ਸੁੱਟਣਾ।

**ਨਿੰਦਕ ਮਾਰੈ ਤਤਕਾਲਿ ਖਿਨੁ ਟਿਕਨ ਨ ਦਿਤੇ ॥**
**'ਮਥੇ ਵਾਲਿ ਪਛਾੜਿਅਨੁ' ਜਮ ਮਾਰਗਿ ਮੁਤੇ ॥੨੦॥**

*(ਗੂਜਰੀ ਕੀ ਵਾਰ ਮ: ੫, ਪੰਨਾ ੫੨੩)*

ਮਰਣ ਜੀਵਣ ਕਉ—ਵੱਸਣ ਵਾਸਤੇ।

**'ਮਰਣ ਜੀਵਣ ਕਉ' ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥੪॥**

*(ਰਾਮਕਲੀ ਮ: ੧, ਪੰਨਾ ੮੭੭)*

ਰਾਸ ਆਉਣਾ—ਫੱਬਣਾ, ਲਾਹੇਵੰਦਾ ਹੋਣਾ।

**ਕੀਆ ਗਰਬੁ 'ਨ ਆਵੈ ਰਾਸਿ' ॥੨॥੧੦॥** *(ਗਉੜੀ ਮ: ੧, ਪੰਨਾ ੧੫੪)*

ਰਾਸਿ ਕਰਨਾ—ਸਵਾਰਨਾ।

**ਆਪਿ ਬਿਨਾਹੇ 'ਆਪਿ ਕਰੇ ਰਾਸਿ' ॥੪॥੮੦॥** *(ਗਉੜੀ ਮ: ੫, ਪੰਨਾ ੧੭੯)*

ਲਕੁ ਬੰਨਿ੍ ਖਲੋਣਾ—ਤਤਪਰ ਰਹਿਣਾ।

**ਅਗਲੇ ਮੁਏ ਸਿ ਪਾਛੈ ਪਰੇ॥ ਜੋ ਉਬਰੇ 'ਸੇ ਬੰਧਿ ਲਕੁ ਖਰੇ' ॥੧॥੭੮॥**

*(ਗਉੜੀ ਗੁਆਰੇਰੀ ਮ: ੫, ਪੰਨਾ ੧੭੮)*

ਲਵੈ ਲਾਉਣਾ—ਬਰਾਬਰੀ ਕਰਨਾ।

**ਹਰਿ ਜੇਹਾ ਅਵਰੁ ਨ ਦਿਸਈ ਕੋਈ 'ਦੂਜਾ ਲਵੈ ਨ ਲਾਇ' ॥੧੩॥੧॥**

*(ਬਾਰਹਮਾਹਾ ਮਾਂਝ ਮ: ੫, ਪੰਨਾ ੧੩੬)*

ਲੜਿ ਲਾਇ ਲੈਣਾ—ਅਪਨਾਣਾ, ਸਹਾਇਤਾ ਕਰਨੀ।

**'ਆਪਿ ਲੀਏ ਲੜਿ ਲਾਏ' ਕਿਰਪਾ ਧਾਰੀਆ ਜੀਉ ॥੩॥੧॥**

*(ਧਨਾਸਰੀ ਮ: ੫ ਛੰਤ, ਪੰਨਾ ੬੯੧)*

ਵਿਣੁ ਪਾਨੀ ਡੁਬਿ ਮਰਨਾ—ਉਮਰ ਅਜਾਈਂ ਗਵਾ ਲੈਣੀ।

**ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ 'ਡੂਬਿ ਮੂਏ ਵਿਣੁ ਪਾਣੀ' ॥੧॥੭॥**

*(ਸੋਰਠਿ ਮ: ੩ ਚੌਤੁਕੇ, ਪੰਨਾ ੬੦੨)*

ਪਉ ਮੁਕਣੇ—ਪਉ ਪੰਧ ਮੁੱਕ ਜਾਣੇ, ਪਉ ਪੰਧ ਮੋਕਲੇ ਹੋਣੇ।

**ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ 'ਪਉ ਮੁਕਹਿ' ॥੫॥੧੪॥**

*(ਸਵਈਏ ਮਹਲੇ ਤੀਜੇ ਕੇ, ਜਾਲਪ, ਪੰਨਾ ੧੩੯੪)*

# ਨਾਂਵੋਕਤੀ (Noun Phrases)

ਓਪਤਿ ਖਪਤਿ—ਉਤਪੱਤੀ ਤੇ ਨਾਸ।

**ਗੁਰਮੁਖਿ ਧਰਤੀ ਸਾਚੈ ਸਾਜੀ॥ ਤਿਸ ਮਹਿ 'ਓਪਤਿ ਖਪਤਿ' ਸੁ ਬਾਜੀ ॥੩੦॥**

*(ਸਿਧ ਗੋਸਟਿ, ਪੰਨਾ ੯੪੧)*

ਆਲ ਜਾਲ—ਦੁਨੀਆ ਦੇ ਝੰਬੇਲੇ, ਦੁਨੀਆਵੀ ਲੇਖੇ।

**ਮੋ ਕਉ ਕਹਾ ਪੜ੍ਹਾਵਸਿ 'ਆਲ ਜਾਲ' ॥੧॥੪॥**

*(ਬਸੰਤੁ ਕਬੀਰ ਜੀ, ਪੰਨਾ ੧੧੯੪)*

ਆਲੁ ਪਤਾਲੁ—ਊਲ-ਜਲੂਲ।

**ਓਹੁ 'ਆਲੁ ਪਤਾਲੁ' ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ ॥੧੯॥**

*(ਗਉੜੀ ਕੀ ਵਾਰ ਮ: ੪, ਪੰਨਾ ੩੧੧)*

ਅਲੁ ਮਲੁ—ਜੂਠ।

**'ਅਲੁ ਮਲੁ' ਖਾਈ ਸਿਰਿ ਛਾਈ ਪਾਈ ॥੨॥੯॥** *(ਆਸਾ ਦੀ ਵਾਰ)*

ਸੁਖ ਸਾਂਤਿ—ਪੂਰਨ ਸੁਖ।
ਸੁਖ ਸਾਂਦਿ—ਪੂਰਨ ਸੁਖ।

**ਸਹਜੈ ਹੀ ਤੇ 'ਸੁਖ ਸਾਤਿ' ਹੋਇ ਬਿਨੁ ਸਹਜੈ ਜੀਵਣੁ ਬਾਦਿ ॥੨॥੬॥੨੩॥**

*(ਸਿਰੀਰਾਗੁ ਮ: ੩ ਅਸਟਪਦੀਆ, ਪੰਨਾ ੬੮)*

**'ਸੁਖ ਸਾਂਦਿ' ਘਰਿ ਆਇਆ ॥੧॥੮੪॥** *(ਸੋਰਠਿ ਮ: ੫, ਪੰਨਾ ੬੨੯)*

ਸਉਦਾ ਸੂਦੁ—ਸਉਦਾ-ਪਤ੍ਰ।

**ਨਿਤ 'ਸਉਦਾ ਸੂਦੁ' ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥੩॥੧੦॥੪੮॥**

*(ਗਉੜੀ ਬੈਰਾਗਣਿ ਮ: ੪, ਪੰਨਾ ੧੬੬)*

ਸੋਗੁ ਦੂਖੁ—ਕਲੇਸ਼।

**ਹਰਿ ਗਾਉ ਮੰਗਲੁ ਨਿਤ ਸਖੀਏ 'ਸੋਗੁ ਦੂਖੁ' ਨ ਵਿਆਪਏ ॥੩੪॥**

*(ਰਾਮਕਲੀ ਮ: ੩ ਅਨੰਦੁ)*

ਸੂਝ ਬੂਝ—ਸਮਝ।

**ਮੂਰਖੁ ਸਬਦੁ ਨ ਚੀਨਈ 'ਸੂਝ ਬੂਝ' ਨਹ ਕਾਇ ॥੫੩॥**

*(ਓਅੰਕਾਰੁ, ਪੰਨਾ ੯੩੮)*

ਸਿਫਤਿ ਸਨਾਈ—ਵਡਿਆਈ।

**ਨਾਨਕ ਨਾਮੁ ਧਿਆਈਐ ਸਚੁ 'ਸਿਫਤਿ ਸਨਾਈ' ॥੧੦॥**

*(ਰਾਮਕਲੀ ਕੀ ਵਾਰ ਮ: ੩, ਪੰਨਾ ੯੫੧)*

ਸਾਝ ਪਾਤਿ—ਇੱਜ਼ਤ ਦੀ ਸਾਂਝ, ਭਾਈਚਾਰਾ।

**ਹਮ ਮੰਦੇ ਮੰਦੇ ਮਨ ਮਾਹੀ ॥ 'ਸਾਝ ਪਾਤਿ' ਕਾਹੂ ਸਿਉ ਨਾਹੀ ॥੨॥੩॥**

*(ਗਉੜੀ ਕਬੀਰ ਜੀ, ਪੰਨਾ ੩੨੪)*

ਸਰ ਅਪਸਰ—ਚੰਗਾ ਮੰਦਾ ਸਮਾ।

**ਗੁਰਮੁਖਿ 'ਸਰ ਅਪਸਰ' ਬਿਧਿ ਜਾਣੈ ॥੩੧॥** *(ਸਿਧ ਗੋਸਟਿ, ਪੰਨਾ ੯੪੧)*

ਹਾਟੀ ਬਾਟੀ—ਕਿਰਤ-ਕਾਰ।

**'ਹਾਟੀ ਬਾਟੀ' ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੈ ॥੭॥**

*(ਸਿਧ ਗੋਸਟਿ, ਪੰਨਾ ੯੩੮)*

ਕਚੁ ਪਿਚੁ—ਫਿੱਕਾ ਬੋਲ।

**ਹੋਰ ਕਚੀ ਮਤੀ 'ਕਚੁ ਪਿਚੁ' ਅੰਧਿਆ ਅੰਧੁ ਬੀਚਾਰੁ ॥੨॥੧੧॥**

*(ਮ: ੧, ਸਾਰੰਗ ਕੀ ਵਾਰ ਮ: ੪, ਪੰਨਾ ੧੨੪੨)*

ਕਲਿ ਕਲੇਸ—ਦੁੱਖ।

**'ਕਲਿ ਕਲੇਸ' ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ ॥੨॥੧੧॥**

*(ਗਉੜੀ ਮ: ੫ ਛੰਤ, ਪੰਨਾ ੨੪੯)*

ਕੂੜ ਕੁਸਤੁ—ਝੂਠ।

**ਮਨਮੁਖੀ ਮਨ ਹਠਿ ਹਾਰਿਆ 'ਕੂੜੁ ਕੁਸਤੁ' ਕਮਾਇ ॥੨॥੧੨॥**

*(ਮ: ੩, ਸਿਰੀਰਾਗੁ ਕੀ ਵਾਰ, ਪੰਨਾ ੮੭)*

ਕੂੜ ਕਬਾੜੁ—ਕੂੜ ਕੁਸੱਤੁ।

**ਜੇ ਸਉ ਕੂੜੀਆ 'ਕੂੜੁ ਕਬਾੜੁ' ॥**

**ਭਾਵੈ ਸਭੁ ਆਖਉ ਸੰਸਾਰੁ ॥੪॥੪॥੬॥** *(ਧਨਾਸਰੀ ਮ: ੧, ਪੰਨਾ ੬੬੨)*

ਗਤਿ ਮਿਤਿ—ਪੂਰਨ ਸਰੂਪ।

**ਆਪਣੀ 'ਗਤਿ ਮਿਤਿ' ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥੩॥੪॥**

*(ਰਾਮਕਲੀ ਮ: ੫ ਘਰੁ ੧, ਪੰਨਾ ੮੮੩)*

ਤੰਤੁ ਮੰਤੁ—ਟੂਣਾ।

**'ਤੰਤੁ ਮੰਤੁ' ਨਹ ਜੋਹਈ ਤਿਤੁ ਚਾਖੁ ਨ ਲਾਗੈ ॥੪॥੬੮॥**

*(ਬਿਲਾਵਲੁ ਮ: ੫, ਪੰਨਾ ੮੧੮)*

ਥਾਉ ਕੁਥਾਉ—ਚੰਗਾ ਮੰਦਾ ਥਾਂ।

**ਓਇ 'ਥਾਉ ਕੁਥਾਉ' ਨ ਜਾਣਨੀ ਉਨ ਅੰਤਰਿ ਲੋਭ ਵਿਕਾਰੁ ॥੨॥੯॥**

*(ਮ: ੩, ਰਾਮਕਲੀ ਕੀ ਵਾਰ ਮ: ੩, ਪੰਨਾ ੯੫੦)*

ਪਤਿ ਸਾਖੁ—ਇੱਜ਼ਤ।

**ਜਸੁ ਜਾਚਉ ਦੇਵੈ 'ਪਤਿ ਸਾਖੁ' ॥੨੫॥** *(ਓਅੰਕਾਰੁ, ਪੰਨਾ ੯੩੩)*

ਮਤਾ ਮਸੂਰਤਿ—ਸਲਾਹ-ਮਸ਼ਵਰਾ।

**ਕਾਹੂ ਬਿਹਾਵੈ 'ਮਤਾ ਮਸੂਰਤਿ' ॥੭॥੩॥**

*(ਰਾਮਕਲੀ ਮ: ੫ ਅਸਟਪਦੀਆ, ਪੰਨਾ ੯੧੪)*

ਰੁਖ ਬਿਰਖ—ਬਨਸਪਤੀ।

**ਕੇਤੇ 'ਰੁਖ ਬਿਰਖ' ਹਮ ਚੀਨੇ ਕੇਤੇ ਪਸੂ ਉਪਾਏ ॥੨॥੫॥੧੭॥**

*(ਗਉੜੀ ਬੈਰਾਗਣਿ ਮ: ੧, ਪੰਨਾ ੧੫੬)*

ਰੋਲ ਘਚੋਲਾ—ਰੌਲਾ-ਗੌਲਾ।

**ਸਬਦੁ ਨ ਸੁਣਈ ਬਹੁ 'ਰੋਲ ਘਚੋਲਾ' ॥੨॥੨੪॥**

*(ਮ: ੩, ਗਉੜੀ ਕੀ ਵਾਰ ਮ: ੪, ਪੰਨਾ ੩੧੩)*

ਲੋਕੁ ਪਚਾਰਾ—ਵਿਖਾਵਾ।

**'ਲੋਕ ਪਚਾਰਾ' ਅੰਧੁ ਕਮਾਇ॥੨॥੧੭॥** *(ਰਾਮਕਲੀ ਮ: ੫, ਪੰਨਾ ੮੮੮)*

ਵਣੁ ਤਿਣੁ—ਬਨਸਪਤੀ।

**ਗੁਰਿ 'ਵਣੁ ਤਿਣੁ' ਹਰਿਆ ਕੀਤਿਆ ਨਾਨਕ ਕਿਆ ਮਾਨੁਖ॥੨॥੩॥**

*(ਮ: ੫, ਰਾਮਕਲੀ ਕੀ ਵਾਰ ਮ: ੫, ਪੰਨਾ ੯੫੮)*

ਵਲੁ ਛਲੁ—ਫ਼ਰੇਬ।

**ਓਇ 'ਵਲੁ ਛਲੁ' ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥੨੬॥**

*(ਗਉੜੀ ਕੀ ਵਾਰ ਮ: ੪, ਪੰਨਾ ੩੧੪)*

# ਛੰਦ

ਛੰਦ ਅਨੁਸਾਰ ਅੱਖਰਾਂ ਦੀਆਂ ਮਾਤ੍ਰਾਂ ਦੋ ਕਿਸਮ ਦੀਆਂ ਹਨ: ਲਘੂ ਤੇ ਗੁਰੂ। 'ਲਘੂ' ਦਾ ਅਰਥ ਹੈ 'ਛੋਟੀ' ਅਤੇ 'ਗੁਰੂ' ਦਾ ਅਰਥ ਹੈ 'ਵੱਡੀ'। ਹੇਠ-ਲਿਖੀਆਂ ਮਾਤ੍ਰਾਂ ਲਘੂ ਹਨ—ਮੁਕਤਾ, (ਿ) ਅਤੇ ( ੁ); ਬਾਕੀ ਸਾਰੀਆਂ ਮਾਤ੍ਰਾਂ 'ਗੁਰੂ' ਹਨ। 'ਗੁਰੂ' ਮਾਤ੍ਰਾ 'ਲਘੂ' ਨਾਲੋਂ ਦੂਣੀ ਗਿਣੀ ਜਾਂਦੀ ਹੈ; ਭਾਵ, ਜੇ 'ਲਘੂ' ਨੂੰ ੧ ਅੰਕ ਦਿੱਤਾ ਜਾਏ ਤਾਂ 'ਗੁਰੂ' ਮਾਤ੍ਰਾ ਨੂੰ '੨' ਗਿਣਿਆ ਜਾਏਗਾ; ਜਿਵੇਂ 'ਸਾਧੋ ਰਚਨਾ ਰਾਮਿ ਬਨਾਈ'—ਇਸ ਤੁਕ ਵਿਚ ਮਾਤ੍ਰਾਂ ਦੀ ਗਿਣਤੀ ਇਉਂ ਹੈ:

ਸਾ—੨; ਧੋ—੨ = ੪। ਰ—੧; ਚ—੧; ਨਾ—੨ = ੪। ਰਾ—੨; ਮਿ—੧ = ੩। ਬ—੧; ਨਾ—੨; ਈ—੨ = ੫।

ਕੁੱਲ ਜੋੜ = ੧੬।

'ਕਵਿਤਾ' ਵਿਚ 'ਛੰਦ' ਤਿੰਨ ਤਰ੍ਹਾਂ ਦੇ ਹੁੰਦੇ ਹਨ:

(੧) ਉਹ 'ਛੰਦ' ਜਿਨ੍ਹਾਂ ਦੀ ਬਣਤਰ ਖ਼ਾਸ ਗਿਣੀਆਂ-ਮਿਥੀਆਂ 'ਮਾਤ੍ਰਾਂ' ਦੇ ਹਿਸਾਬ ਹੁੰਦੀ ਹੈ, ਇਹਨਾਂ ਨੂੰ 'ਮਾਤ੍ਰਿਕ' ਛੰਦ ਆਖੀਦਾ ਹੈ; ਜਿਵੇਂ 'ਦੋਹਿਰਾ'। 'ਦੋਹਿਰੇ' ਦੀਆਂ ੨੪ ਮਾਤ੍ਰਾਂ ਹੁੰਦੀਆਂ ਹਨ, ੧੩ ਅਤੇ ੧੧ ਮਾਤ੍ਰਾਂ 'ਤੇ 'ਬਿਸ੍ਰਾਮ' ਹੁੰਦਾ ਹੈ। ਅਖ਼ੀਰਲੀ ਮਾਤ੍ਰਾ ਸਦਾ 'ਲਘੂ' ਹੁੰਦੀ ਹੈ।

(੨) ਉਹ ਛੰਦ ਜਿਨ੍ਹਾਂ ਦੀ ਬਣਤਰ ਖ਼ਾਸ ਗਿਣੇ-ਮਿਥੇ 'ਅੱਖਰਾਂ' (ਵਰਣਾਂ) ਦੇ ਹਿਸਾਬ ਹੁੰਦੀ ਹੈ, ਇਹਨਾਂ ਨੂੰ 'ਵਰਣਿਕ' ਛੰਦ ਕਿਹਾ ਜਾਂਦਾ ਹੈ; ਜਿਵੇਂ 'ਕਬਿੱਤ'।

(੩) ਉਹ ਛੰਦ ਜਿਨ੍ਹਾਂ ਦੇ ਬਣਾਉਣ ਵਾਸਤੇ ਖ਼ਾਸ 'ਗਣ' ਨੀਯਤ ਹਨ। ਪਰ ਛੰਦਾ-ਬੰਦੀ ਦੇ ਇਹ ਨਿਯਮ ਕਵੀ ਜਨਾਂ ਦੀ ਰਾਹਬਰੀ ਅਤੇ ਸਹੂਲਤ ਵਾਸਤੇ ਹੁੰਦੇ ਹਨ; ਉਹਨਾਂ ਨੂੰ ਬੰਧਨ ਨਹੀਂ ਪਾ ਸਕਦੇ। ਜਿਥੇ ਕਿਤੇ ਕਵੀ ਆਪਣੇ ਖ਼ਿਆਲ ਦੀ ਉਡਾਰੀ ਦੇ ਰਾਹ ਵਿਚ 'ਮਾਤ੍ਰਾ' ਅਤੇ 'ਵਰਣਾਂ' ਦੀ ਇਸ ਗਿਣਤੀ ਨੂੰ ਰੁਕਾਵਟ ਸਮਝਦਾ ਹੈ, ਉਹ ਇਸ ਬੰਧਨ ਤੋਂ ਉਚੇਰਾ ਹੋ ਜਾਂਦਾ ਹੈ; ਤੇ 'ਮਾਤ੍ਰਾ' ਜਾਂ 'ਵਰਣ' ਵਧ-ਘਟ ਭੀ ਵਰਤ ਲੈਂਦਾ ਹੈ। ਨਿਰਾ ਇਹੀ ਨਹੀਂ; ਜੇ ਲੋੜ ਪਏ, ਤਾਂ ਕਵੀ ਲਫ਼ਜ਼ਾਂ ਦੇ ਅਸਲੀ 'ਵਿਆਕਰਣਿਕ ਜੋੜ' ਨੂੰ ਭੀ ਵਧਾ ਘਟਾ ਕੇ ਉਸ ਦੀਆਂ 'ਮਾਤ੍ਰਾ' ਵਧ ਘਟ ਕਰ ਲੈਂਦਾ ਹੈ।

'ਗੁਰਬਾਣੀ' ਵਿਚ ਭੀ ਛੰਦਾ-ਬੰਦੀ ਦੀਆਂ ਇਹ ਤਬਦੀਲੀਆਂ ਕਈ ਥਾਈਂ ਮਿਲਦੀਆਂ ਹਨ, ਜਿਨ੍ਹਾਂ ਨੂੰ ਸਮਝਣ ਵਾਸਤੇ ਕੁਝ ਉਦਾਹਰਣ ਅਤੇ ਪ੍ਰਮਾਣ ਦਿੱਤੇ ਜਾਂਦੇ ਹਨ।

(੧) 'ਲਘੂ' ਮਾਤ੍ਰਾਂ ਤੋਂ 'ਗੁਰੂ' ਬਨਾਣ ਵਾਸਤੇ :

(ੳ) ਲਫ਼ਜ਼ 'ਮਨਿ' ਵਿਚ ਦੋ ਮਾਤ੍ਰਾਂ ਹਨ, ਇਸ ਤੋਂ 'ਮੰਨਿ' ਬਣਾ ਕੇ ੩ ਮਾਤ੍ਰਾਂ ਕੀਤੀਆਂ ਗਈਆਂ ਹਨ :

**ਹਉਮੈ ਵਿਚਹੁ ਦੂਰਿ ਕਰਿ ਸਭੁ 'ਮੰਨਿ' ਵਸਾਏ ॥੧੭॥**

*(ਸੂਹੀ ਕੀ ਵਾਰ ਮ: ੩, ਪੰਨਾ ੭੯੧)*

(ਅ) ਸ਼ਬਦ 'ਜਗਤ' ਵਿਚ ੩ ਮਾਤ੍ਰਾਂ ਹਨ, ਇਸ ਤੋਂ 'ਜਗਤ੍ਰ' ਬਣਾ ਕੇ ੪ ਮਾਤ੍ਰਾਂ ਬਣਾ ਲਈਆਂ ਗਈਆਂ ਹਨ :

**ਜੈ ਜੈਕਾਰੁ 'ਜਗਤ੍ਰ' ਮਹਿ ਲੋਚਹਿ ਸਭਿ ਜੀਆ ॥੧॥੧੨॥੩੦॥**

*(ਬਿਲਾਵਲੁ ਮ: ੫, ਪੰਨਾ ੮੦੮)*

(ੲ) ਲਫ਼ਜ਼ 'ਤਨੁ' ਦੀਆਂ ੨ ਮਾਤ੍ਰਾਂ ਹਨ; ਇਸ ਤੋਂ 'ਤੰਨੁ' ਬਣਾ ਕੇ ੩ ਮਾਤ੍ਰਾਂ ਵਰਤੀਆਂ ਹਨ :

**ਮਨੁ 'ਤੰਨੁ' ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥੨॥੧॥੩॥**

*(ਸੂਹੀ ਛੰਤ ਮ: ੫ ਘਰੁ ੨, ਪੰਨਾ ੭੭੮)*

(੨) 'ਗੁਰੂ' ਮਾਤ੍ਰਾ ਤੋਂ ਲਘੂ :

(ੳ) ਲਫ਼ਜ਼ 'ਸੰਕਾ' ੪ ਮਾਤ੍ਰਾਂ ਤੋਂ 'ਸੰਕ' ੩ ਮਾਤ੍ਰਾਂ :

**ਏਹੁ ਮਨੁ ਦੀਜੈ 'ਸੰਕ' ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥੨॥੧॥**

*(ਸੂਹੀ ਮ: ੫ ਛੰਤ, ਪੰਨਾ ੭੭੭)*

(ਅ) 'ਤਾਣਾ' ਤੋਂ 'ਤਾਣੁ':

**ਨਾਨਕ ਕੂੜੈ ਕਤਿਐ ਕੂੜਾ ਤਣੀਐ 'ਤਾਣੁ' ॥੧॥੧੪॥**

*(ਮ: ੧, ਸੂਹੀ ਕੀ ਵਾਰ, ਪੰਨਾ ੭੯੦)*

## ( ੋ ) ਕਿ ( ੁ )

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਲਫ਼ਜ਼ ਐਸੇ ਮਿਲਦੇ ਹਨ, ਜਿਨ੍ਹਾਂ ਦੇ ਕਿਸੇ ਅੱਖਰ ਨਾਲ ' ੋ' ਅਤੇ ( ੁ ) ਦੋਵੇਂ ਮਾਤ੍ਰਾਂ ਵਰਤੇ ਹੋਏ ਹਨ। ( ੁ ) ਵਾਲੇ ਅੱਖਰ ਦੀ ਇਕ ਮਾਤ੍ਰਾ ਹੁੰਦੀ ਹੈ ਅਤੇ ( ੋ ) ਵਾਲੇ ਅੱਖਰ ਦੀਆਂ ਦੋ। ਕਵਿਤਾ ਵਿਚ ਕਈ ਵਾਰੀ ਇਕ ਮਾਤ੍ਰਾ ਵਾਲੇ ਅੱਖਰ ਨੂੰ 'ਦੁ-ਮਾਤ੍ਰਿਕ' ਬਨਾਣਾ ਪੈ ਜਾਂਦਾ ਹੈ; ਅਤੇ ਕਦੇ 'ਦੁ-ਮਾਤ੍ਰਿਕ' ਨੂੰ 'ਇਕ-ਮਾਤ੍ਰਿਕ'।

ਅਜਿਹੀ ਹਾਲਤ ਵਿਚ ਉਸ ਲਫ਼ਜ਼ ਦਾ ਅਸਲੀ ਸਰੂਪ ਭੀ ਪਾਠਕਾਂ ਦੇ ਦ੍ਰਿਸ਼ਟੀ-ਗੋਚਰ ਰੱਖਣ ਵਾਸਤੇ ਦੋਵੇਂ ਹੀ ਮਾਤ੍ਰਾਂ ਵਰਤੀਆਂ ਮਿਲਦੀਆਂ ਹਨ।

(੧) ਉਹ ਸ਼ਬਦ ਜਿਨ੍ਹਾਂ ਦੇ ਕਿਸੇ ਅੱਖਰ ਦੇ ਨਾਲ ਅਸਲ ਵਿਚ ( ੁ ) ਹੈ, ਪਰ ਛੰਦ ਦੀ ਚਾਲ ਅਨੁਸਾਰ ਦੋ ਮਾਤ੍ਰਾਂ ਕਰਨ ਵਾਸਤੇ ( ੋ ) ਵਰਤਿਆ ਹੋਇਆ ਹੈ। ਪੜ੍ਹਨ ਵੇਲੇ ( ੁ ) ਦੇ ਥਾਂ ( ੋ ) ਪੜ੍ਹਨਾ ਹੈ। ਵੇਖੋ:

**ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ**
**ਹਰਿ ਨਾਨਕ ਭਗਤਿ 'ਓੁਮਾਹਾ' ਰਾਮ ॥੪॥੨॥੮॥**

*(ਜੈਤਸਰੀ ਮ: ੪, ਪੰਨਾ ੬੯੯)*

'ਉਮਾਹਾ' ਤੋਂ 'ਓੁਮਾਹਾ'। ਇਥੇ 'ਓ' ਦੇ ਨਾਲ ( ੁ ) ਅਤੇ ( ੋ ) ਦੋਵੇਂ ਹਨ:

**ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ 'ਏਕੋੁ' ॥**
**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ 'ਬਿਬੇਕੋੁ' ॥੪॥੫॥**

*(ਸੂਹੀ ਕਬੀਰ ਜੀ, ਪੰਨਾ ੭੯੩)*

'ਏਕੁ' ਤੋਂ 'ਏਕੋੁ'। 'ਬਿਬੇਕੁ' ਤੋਂ 'ਬਿਬੇਕੋੁ'।

**'ਮੁੋਲਿ ਅਮੁੋਲੁ' ਨ ਪਾਈਐ ਵਣਜਿ ਨ ਲੀਜੈ ਹਾਟਿ ॥੧॥੧॥**

*(ਸਲੋਕ ਮ: ੧, ਮਾਰੂ ਕੀ ਵਾਰ ਮ: ੩, ਪੰਨਾ ੧੦੮੭)*

**'ਸੁਖ ਸਾਗਰੋੁ' ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥੪॥੧॥**

*(ਕੇਦਾਰਾ ਮ: ੫ ਛੰਤ, ਪੰਨਾ ੧੧੨੩)*

**ਮੈ ਅਨਦਿਨੋਂ ਸਦ ਸਦ ਸਦਾ ਹਰਿ ਜਪਿਆ ਹਰਿ 'ਨਾਉ' ॥੨॥੩॥੧੦॥**
*(ਸਾਰਗ ਮ: ੪, ਪੰਨਾ ੧੨੦੧)*

'ਮੁਲਿ ਅਮੁਲੁ' ਤੋਂ 'ਮੋੁਲਿ ਅਮੋੁਲੁ'।

(੨) ਉਹ ਸ਼ਬਦ ਜੋ ਅਸਲ ਸਰੂਪ ਵਿਚ ( ੋ ) ਵਾਲੇ ਹਨ, ਪਰ ਉਹਨਾਂ ਨੂੰ ਛੰਦ ਦੀ ਚਾਲ ਵਾਸਤੇ ਇਕ-ਮਾਤ੍ਰਿਕ ਕਰਨ ਹਿੱਤ ਉਹਨਾਂ ਦੇ ( ੋ ) ਵਾਲੇ ਅੱਖਰ ਦੇ ਹੇਠ ( ੁ ) ਭੀ ਵਰਤਿਆ ਗਿਆ ਹੈ। ਪਾਠ ਕਰਨ ਵੇਲੇ ਇਹਨਾਂ ਨੂੰ ਇਉਂ ਹੀ ਪੜ੍ਹਨਾ ਹੈ, ਜਿਵੇਂ ਇਹ ( ੁ-ਅੰਤ) ਹਨ। ਵੇਖੋ :

**ਪ੍ਰਭ ਕਿਰਪਾਲ ਦਇਆਲ 'ਗੋੁਬਿੰਦ' ॥੧॥੧੫॥** *(ਗੋਂਡ ਮ: ੫, ਪੰਨਾ ੮੬੬)*

**ਦਇਆ ਧਾਰੀ ਗੋਵਿਦ 'ਗੋੁਸਾਈ' ॥੪॥੨੦॥** *(ਰਾਮਕਲੀ ਮ: ੫, ਪੰਨਾ ੮੯੧)*

**'ਓੁਨਿਮੇ' ਭਗਵੰਤ ਗੁਸਾਈ ॥੪੫॥** *(ਰਾਮਕਲੀ ਮ: ੪, ਪੰਨਾ ੮੯੭)*

**ਗੁਰਮੁਖਿ ਤੋਲਿ 'ਤੋੁਲਾਵੈ' ਤੋਲੈ ॥੨੨॥** *(ਓਅੰਕਾਰੁ, ਪੰਨਾ ੯੩੨)*

**ਜਿਹ ਠਾਕੁਰੁ ਸੁਪ੍ਰਸੰਨੁ 'ਭਯੋੁ' ਸਤ ਸੰਗਤਿ ਤਿਹ ਪਿਆਰੁ ॥੬॥**
*(ਸਵਯੇ ਸ੍ਰੀ ਮੁਖ ਬਾਕ੍ਯ ਮ: ੫, ਪੰਨਾ ੧੩੮੬)*

**ਸਾਈ 'ਸੋੁਹਾਗਣਿ' ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥੧॥੬॥**
*(ਸਲੋਕ ਮ: ੫, ਰਾਮਕਲੀ ਕੀ ਵਾਰ ਮ: ੫, ਪੰਨਾ ੯੫੯)*

**ਗੋਪੀ ਕਾਨੁ ਨ ਗਊ 'ਗੋੁਆਲਾ' ॥੭॥੧੫॥**
*(ਮਾਰੂ ਮ: ੧ ਸੋਲਹੇ, ਪੰਨਾ ੧੦੩੫)*

# ਸ਼ਬਦ-ਜੋੜ ਨਿਰਨਾ

## ਅਕਲਿ, ਅਕਲ

(੧) ਅਕਲਿ—(ਫ਼ਾਰਸੀ ਸ਼ਬਦ) 'ਨਾਂਵ', ਇਸਤ੍ਰੀ ਲਿੰਗ

**ਗੁਰ ਪਰਸਾਦਿ 'ਅਕਲਿ' ਭਈ ਅਵਰੈ ਨਾਤਰੁ ਥਾ ਬੇਗਾਨਾ ॥੪੭॥**
*(ਗਉੜੀ ਕਬੀਰ ਜੀ, ਪੰਨਾ ੩੩੩)*

**ਬਹਰੇ ਕਰਨ 'ਅਕਲਿ' ਭਈ ਹੋਛੀ ਸਬਦ ਸਹਜੁ ਨਹੀ ਬੁਝਿਆ ॥੩॥੨॥੩॥**
*(ਭੈਰਉ ਮ: ੧ ਘਰੁ ੨, ਪੰਨਾ ੧੧੨੬)*

***ਨੋਟ :*** ਲਫ਼ਜ਼ 'ਅਕਲਿ' (ਫ਼ਾਰਸੀ) ਸਦਾ (ਿ-ਅੰਤ) ਹੈ।

(੨) ਅਕਲ—(ਸੰਸਕ੍ਰਿਤ) ਵਿਸ਼ੇਸ਼ਣ, (ਕਲ-ਰਹਿਤ)

**ਜਾਂਤਿ ਮਹਿ ਜੋਤਿ ਜੋਤਿ ਮਹਿ ਜਾਤਾ**
**'ਅਕਲ' ਕਲਾ ਭਰਪੂਰਿ ਰਹਿਆ ॥੨॥੧੨॥** *(ਆਸਾ ਦੀ ਵਾਰ)*

**'ਅਕਲੁ' ਗਾਇ ਜਮ ਤੇ ਕਿਆ ਡਰੀਐ ॥੩॥੨੦॥**
*(ਮਾਰੂ ਮ: ੧ ਸੋਲਹੇ, ਪੰਨਾ ੧੦੪੦)*

## ਅਬਿਗਤੁ, ਅਬਗਤੁ, ਅਵਿਗਤਿ

(੧) ਅਬਿਗਤੁ—(ਸੰ: ਅਵ੍ਯਕ੍ਤ) ਅਦ੍ਰਿਸ਼ਟ ਪ੍ਰਭੂ

**ਹਰਿ ਨਾਮੁ ਹਮਾਰਾ ਪ੍ਰਭੁ 'ਅਬਿਗਤੁ' ਅਗੋਚਰੁ**
**ਅਬਿਨਾਸੀ ਪੁਰਖੁ ਬਿਧਾਤਾ ॥੧੬॥**
*(ਵਡਹੰਸ ਕੀ ਵਾਰ ਮ: ੪, ਪੰਨਾ ੫੯੫)*

(੨) ਅਬਗਤੁ—'ਵਿਸ਼ੇਸ਼ਣ', (ਜਿਸ ਦੀ ਮੁਕਤੀ ਨਾ ਹੋਈ ਹੋਵੇ)

**ਸਾਧੂ ਬਿਨੁ ਐਸੇ 'ਅਬਗਤੁ' ਜਾਵੈ ॥੧॥੯॥** *(ਗੋਂਡ ਕਬੀਰ ਜੀ, ਪੰਨਾ ੮੭੨)*

(੩) ਅਵਿਗਤਿ—'ਨਾਂਵ' (ਮੰਦੀ ਹਾਲਤ)

**ਗਤਿ 'ਅਵਿਗਤਿ' ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥੧੩॥੫॥**
*(ਮਾਰੂ ਮ: ੧ ਸੋਲਹੇ, ਪੰਨਾ ੧੦੨੫)*

## ਸਾਸੁ, ਸਾਸ, ਸਾਸਿ

(੧) ਸਾਸੁ—ਸਸੁ, (Mother-in-law) ਨਾਂਵ, ਇਸਤ੍ਰੀ ਲਿੰਗ

**'ਸਾਸੁ' ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥੧॥੩॥੨੫॥**
*(ਆਸਾ ਕਬੀਰ ਜੀ, ਪੰਨਾ ੪੮੨)*

***ਨੋਟ :*** ਇਹ ਲਫ਼ਜ਼ 'ਸਾਸੁ' ਸਦਾ ( ੁ-ਅੰਤ) ਹੈ ਤੇ ਹੈ ਭੀ ਇਸਤ੍ਰੀ ਲਿੰਗ।

(੨) ਸਾਸ (ਸੁਆਸ), ਪੁਲਿੰਗ

(ੳ) ਨਾਂਵ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ

**'ਸਾਸਿ ਸਾਸਿ' ਸੰਮ੍ਹਾਲਤਾ ਮੇਰਾ ਪ੍ਰਭੁ ਸੋਈ ॥੨॥੨੭॥**
*(ਧਨਾਸਰੀ ਮ: ੫, ਪੰਨਾ ੬੭੭)*

(ਅ) ਨਾਂਵ, ਪੁਲਿੰਗ, ਕਰਤਾ ਕਾਰਕ, ਇਕ-ਵਚਨ

**ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ 'ਸਾਸੁ' ॥੧॥੭॥**

*(ਸੋਰਠਿ ਮ: ੧, ਪੰਨਾ ੫੯੭)*

(ਏ) 'ਸੰਬੰਧਕ' ਦੇ ਨਾਲ

**'ਸਾਸ' ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥੩॥੧॥**

*(ਕੇਦਾਰਾ ਛੰਤ ਮ: ੫, ਪੰਨਾ ੧੧੨੨)*

## ਸਹ, ਸਹੁ

(੧) ਸਹੁ—ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**'ਸਹੁ' ਵੇ ਜੀਆ ਆਪਣਾ ਕੀਆ ॥੨॥੯॥** *(ਆਸਾ ਦੀ ਵਾਰ)*

(੨) ਨਾਂਵ, ਪੁਲਿੰਗ (ਸਹੁ—ਖਸਮ)

**ਫਰੀਦਾ ਹਉ ਲੋੜੀ 'ਸਹੁ' ਆਪਣਾ ਤੂ ਲੋੜਹਿ ਅੰਗਿਆਰ ॥੪੩॥**

*(ਸਲੋਕ ਫਰੀਦ ਜੀ, ਪੰਨਾ ੧੩੮੦)*

(੩) ਸਹ—ਨਾਂਵ, ਇਸਤ੍ਰੀ ਲਿੰਗ (ਸਹ—ਓਟ)

**ਨਾਨਕ 'ਸਹ' ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥**

*(ਸੋਰਠਿ ਮ: ੫ ਘਰੁ ੨, ਪੰਨਾ ੬੧੩)*

## ਸਿਧੁ, ਸਿਧਿ

(੧) ਸਿਧੁ—ਨਾਂਵ ਪੁਲਿੰਗ, ਇਕ-ਵਚਨ

(ੳ) ਸਿਧੁ—ਪਰਮਾਤਮਾ

**ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ 'ਸਿਧੁ' ਜਿਨੀ ਧਿਆਇਆ ॥੨॥੬॥**

*(ਰਾਮਕਲੀ ਮ: ੧, ਪੰਨਾ ੮੭੮)*

**ਨਾਮਿ ਰਤੇ 'ਸਿਧ' ਗੋਸਟਿ ਹੋਇ ॥੩੩॥** *(ਸਿਧ ਗੋਸਟਿ, ਪੰਨਾ ੯੪੧)*

(ਅ) ਸਿਧੁ—ਪੁੱਗਿਆ, ਜੋਗੀ

੧. ਉੱਪਰਲੀ ਪਹਿਲੀ ਤੁਕ ਦਾ ਪਹਿਲਾ ਸ਼ਬਦ 'ਸਿਧ' (ਬਹੁ-ਵਚਨ)।

**'ਸਿਧੁ' ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥੩॥੧॥**

*(ਸਿਰੀਰਾਗੁ ਮ: ੧, ਪੰਨਾ ੧੪)*

(੨) ਸਿਧਿ--(ਭਾਵ-ਵਾਚਕ ਨਾਂਵ), ਆਤਮ-ਬਲ

੧. ਉਪਰਲੇ ਅੰਕ (ਅ) ਦੀ ਪਹਿਲੀ ਤੁਕ ਵਿਚ 'ਸਿਧਿ'।

## ਸਾਬਤੁ, ਸਾਬਤਿ

(੧) ਸਾਬਤੁ, ਵਿਸ਼ੇਸ਼ਣ (ਸਦਾ ' ੁ-ਅੰਤ' ਹੀ ਰਹਿੰਦਾ ਹੈ, 'ਵਿਸ਼ੇਸ਼ਜ' ਭਾਵੇਂ ਇਸਤ੍ਰੀ ਲਿੰਗ ਹੋਵੇ, ਭਾਵੇਂ ਬਹੁ-ਵਚਨ)।

**ਨਦਰਿ ਤਿਨਾ ਕਉ ਨਾਨਕਾ ਜਿ 'ਸਾਬਤੁ' ਲਾਏ ਰਾਸਿ ॥੧॥੩॥**

*(ਮ: ੨, ਸਾਰੰਗ ਕੀ ਵਾਰ, ਪੰਨਾ ੧੨੩੮)*

**'ਸਾਬਤੁ' ਵਸਤੁ ਓਹੁ ਅਪਨੀ ਲਹੈ ॥੨੦॥੮੯॥** *(ਗਉੜੀ ਮ: ੫, ਪੰਨਾ ੧੮੨)*

(੨) ਸਾਬਤਿ—ਨਾਂਵ, ਇਸਤ੍ਰੀ ਲਿੰਗ

**ਕਬੀਰ ਜਾ ਕੀ ਦਿਲ 'ਸਾਬਤਿ' ਨਹੀ ਤਾ ਕਉ ਕਹਾ ਖੁਦਾਇ ॥੧੮੫॥**

ਦਿਲ ਸਾਬਤਿ—ਦਿਲ ਦੀ ਸਾਬਤੀ। *(ਸਲੋਕ ਕਬੀਰ ਜੀ, ਪੰਨਾ ੧੩੭੪)*

## ਹਸਤ, ਹਸਤਿ

(੧) ਹਸਤ--ਨਾਂਵ, ਬਹੁ-ਵਚਨ (ਹਸਤੁ—ਹੱਥ)

**'ਹਸਤ' ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੁਪਾਲ ॥੨॥੧॥੧੧੬॥**

*(ਗਉੜੀ ਬੈਰਾਗਣਿ ਮ: ੫, ਪੰਨਾ ੨੦੩)*

**'ਹਸਤ' ਪੁਨੀਤ ਹੋਹਿ ਤਤਕਾਲ ॥੧॥੯੨॥** *(ਗਉੜੀ ਮ: ੫, ਪੰਨਾ ੧੮੫)*

(੨) ਹਸਤ--ਵਰਤਮਾਨ ਕਾਰਦੰਤਕ

**'ਹਸਤ' ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥੧॥**

*(ਰਾਮਕਲੀ ਨਾਮਦੇਉ ਜੀ, ਪੰਨਾ ੯੭੨)*

**'ਹਸਤ' ਖੇਲਤ ਤੇਰੇ ਦੇਹੁਰੇ ਆਇਆ ॥੧॥੬॥**

*(ਭੈਰਉ ਨਾਮਦੇਵ ਜੀ, ਪੰਨਾ ੧੧੬੪)*

(੩) 'ਹਸਤਿ'—ਨਾਂਵ, ਪੁਲਿੰਗ (ਹਸਤਿ—ਹਾਥੀ)

**'ਹਸਤਿ' ਭਾਗ ਕੈ ਚੀਸਾ ਮਾਰੈ ॥੧॥੪॥** *(ਗੋਂਡ ਕਬੀਰ ਜੀ, ਪੰਨਾ ੮੭੦)*

## ਹਰਿ, ਹਰ, ਹਰੁ

(੧) ਹਰਿ—ਅਕਾਲ ਪੁਰਖ (ਸਦਾ ਿ-ਅੰਤ)

**ਊਠਤ ਬੈਠਤ 'ਹਰਿ' ਜਾਪੁ ॥੨॥੪੧॥** *(ਰਾਮਕਲੀ ਮ: ੫, ਪੰਨਾ ੮੮੫)*

(੨) ਹਰ—ਹਰੇਕ, 'ਵਿਸ਼ੇਸ਼ਣ'

**ਬੰਦੇ ਖੋਜੁ ਦਿਲੁ 'ਹਰ ਰੋਜ' ਨਾ ਫਿਰੁ ਪਰੇਸਾਨੀ ਮਾਹਿ ॥੧॥**

*(ਤਿਲੰਗ ਕਬੀਰ ਜੀਉ, ਪੰਨਾ ੭੨੭)*

**ਤੁਰੇ ਪਲਾਣੇ ਪਉਣ ਵੇਗ 'ਹਰ ਰੰਗੀ' ਹਰਮ ਸਵਾਰਿਆ ॥੧੭॥**

*(ਆਸਾ ਦੀ ਵਾਰ)*

(੩) ਹਰੁ—ਕ੍ਰਿਆ (ਹੁਕਮੀ ਭਵਿੱਖਤ, ਮਧਮ ਪੁਰਖ, ਇਕ-ਵਚਨ)

**ਪਾਵਨ ਨਾਮੁ ਜਗਤ ਮੈ ਹਰਿ ਕੋ**
**ਸਿਮਰਿ ਸਿਮਰਿ ਕਸਮਲ ਸਭ 'ਹਰੁ' ਰੇ ॥੧॥੯॥**

ਹਰੁ—ਦੂਰ ਕਰ। *(ਗਉੜੀ ਮ: ੯, ਪੰਨਾ ੨੨੦)*

## ਕੋਟਿ, ਕੋਟੁ, ਕੋਟ

(੧) ਕੋਟਿ (= ਕ੍ਰੋੜ), ਵਿਸ਼ੇਸ਼ਣ

**'ਕੋਟਿ' ਕਰਮ ਕਰੈ ਹਉ ਧਾਰੇ ॥੩॥੧੨॥** *(ਸੁਖਮਨੀ, ਪੰਨਾ ੨੭੮)*

ਕੋਟਿ ਕਰਮ—ਕ੍ਰੋੜਾਂ ਕਰਮ।

(੨) ਕੋਟੁ (= ਕਿਲ੍ਹਾ), ਨਾਂਵ, ਪੁਲਿੰਗ, ਇਕ-ਵਚਨ

**'ਲੰਕਾ ਸਾ ਕੋਟੁ' ਸਮੁੰਦ ਸੀ ਖਾਈ ॥੧॥੮॥** *(ਆਸਾ ਕਬੀਰ ਜੀ, ਪੰਨਾ ੪੮੧)*

(੩) ਕੋਟ (= ਕਿਲ੍ਹੇ), ਨਾਂਵ, ਪੁਲਿੰਗ, ਬਹੁ-ਵਚਨ

**ਕੰਚਨ ਕੇ 'ਕੋਟ' ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥੪॥**

ਕੰਚਨ ਕੇ ਕੋਟ—ਸੋਨੇ ਦੇ ਕਿਲ੍ਹੇ। *(ਸਿਰੀਰਾਗੁ ਮ: ੧, ਪੰਨਾ ੬੨)*

## ਕਤ, ਕਤੁ, ਕਤਿ

(੧) ਕਤੁ (=ਚੀਰ), ਨਾਂਵ, ਪੁਲਿੰਗ, ਇਕ-ਵਚਨ, ਕਰਤਾ ਕਾਰਕ

**ਦੰਦੀ ਮੈਲੁ ਨ 'ਕਤੁ' ਮਨਿ ਜੀਭੈ ਸਚਾ ਸੋਇ॥੧॥੧॥**

*(ਮ: ੧, ਸੋਰਠਿ ਕੀ ਵਾਰ, ਪੰਨਾ ੬੪੨)*

(੨) ਕਤਿ (=ਕੱਤ ਕੇ), ਕ੍ਰਿਆ, ਪੂਰਬ ਪੂਰਨ ਕਾਰਦੰਤਕ

**ਵੇਲਿ ਪਿੰਞਾਇਆ 'ਕਤਿ' ਵੁਣਾਇਆ॥੧॥੧੯॥**

*(ਮ: ੧, ਰਾਮਕਲੀ ਕੀ ਵਾਰ ਮ: ੩, ਪੰਨਾ ੯੫੫)*

(੩) ਕਤ (=ਕਿੱਥੇ), ਕ੍ਰਿਆ ਵਿਸ਼ੇਸ਼ਣ

**'ਕਤ' ਜਾਈਐ ਰੇ ਘਰ ਲਾਗੋ ਰੰਗੁ॥੧॥**

*(ਬਸੰਤੁ ਰਾਮਾਨੰਦ ਜੀ, ਪੰਨਾ ੧੧੯੫)*

## ਕਰੁ, ਕਰ, ਕਰਿ

(੧) ਕਰੁ--

(ੳ) ਨਾਂਵ, ਪੁਲਿੰਗ, ਇਕ-ਵਚਨ

੧. ਕਰੁ—ਮਸੂਲ।

**ਗਊ ਬਿਰਾਹਮਣ ਕਉ 'ਕਰੁ' ਲਾਵਹੁ ਗੋਬਰਿ ਤਰਣੁ ਨ ਜਾਈ॥੧॥੧੬॥**

*(ਆਸਾ ਦੀ ਵਾਰ)*

੨. ਕਰੁ—ਹੱਥ।

**'ਕਰੁ' ਧਰਿ ਮਸਤਕਿ ਥਾਪਿਆ ਨਾਮੁ ਦੀਨੋ ਦਾਨਿ॥੧॥੨॥੬੬॥**

*(ਬਿਲਾਵਲੁ ਮ: ੫, ਪੰਨਾ ੮੧੭)*

(ਅ) ਕ੍ਰਿਆ; ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਜਿਉ ਜਾਨਹੁ ਤਿਉ 'ਕਰੁ' ਗਤਿ ਮੇਰੀ॥੩॥੧॥**

*(ਸੂਹੀ ਰਵਿਦਾਸ ਜੀ, ਪੰਨਾ ੭੯੩)*

**'ਕਰੁ' ਰੇ ਗਿਆਨੀ ਬ੍ਰਹਮ ਬੀਚਾਰੁ॥੧੧॥**

*(ਰਾਮਕਲੀ ਕਬੀਰ ਜੀ, ਪੰਨਾ ੯੭੨)*

(੨) ਕਰ—ਨਾਂਵ, ਪੁਲਿੰਗ, ਬਹੁ-ਵਚਨ (ਕਰ—ਹੱਥ)

**ਜਿਹ ਪ੍ਰਸਾਦਿ ਹਸਤ 'ਕਰ' ਚਲਹਿ ॥੪॥੬॥** *(ਗਉੜੀ ਸੁਖਮਨੀ)*

(੩) ਕਰਿ—

(ੳ) ਕ੍ਰਿਆ; ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**'ਕਰਿ' ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥੩੩॥**

*(ਸਿਰੀਰਾਗੁ ਮ: ੧, ਪੰਨਾ ੨੫)*

(ਅ) ਕ੍ਰਿਆ; ਪੂਰਬ ਪੂਰਨ ਕਾਰਦੰਤਕ (ਕਰਿ—ਕਰ ਕੇ)

**'ਕਰਿ' ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥੩॥੧੩॥**

*(ਗਉੜੀ ਮ: ੧, ਪੰਨਾ ੧੫੫)*

## ਕਾਰ, ਕਾਰਿ

(੧) ਕਾਰਿ—ਵਿਸ਼ੇਸ਼ਣ

**ਗੁਰ ਕੀ ਮਤਿ ਜੀਇ ਆਈ 'ਕਾਰਿ' ॥੧॥੧॥**

*(ਗਉੜੀ ਅਸਟਪਦੀਆ ਮ: ੧, ਪੰਨਾ ੨੨੦)*

**ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ 'ਕਾਰਿ' ਨ ਆਈ ॥੧॥**

*(ਵਾਰਾਂ ਤੇ ਵਧੀਕ, ਸਲੋਕ ਮ: ੫, ਪੰਨਾ ੧੪੨੪)*

(੨) ਕਾਰ—ਨਾਂਵ, ਇਸਤ੍ਰੀ ਲਿੰਗ

**ਮਾਇਆ ਦਾਸੀ ਭਗਤਾ ਕੀ 'ਕਾਰ' ਕਮਾਵੈ ॥੬॥੪॥**

*(ਗਉੜੀ ਮ: ੩ ਅਸਟਪਦੀਆ, ਪੰਨਾ ੨੩੧)*

## ਕਲਿ, ਕਲ

(੧) ਕਲਿ—

(ੳ) ਨਾਂਵ, ਪੁਲਿੰਗ (ਜਗਤ)

**ਨਾਮਰਜਾਦੁ ਆਇਆ 'ਕਲਿ' ਭੀਤਰਿ ਨਾਂਗੋ ਬੰਧਿ ਚਲਾਇਆ ॥੩॥੫॥**

*(ਵਡਹੰਸੁ ਮ: ੧, ਅਲਾਹਣੀਆ, ਪੰਨਾ ੫੮੨)*

(ਅ) ਕ੍ਰਿਆ ਵਿਸ਼ੇਸ਼ਣ

**ਆਖੀ ਸੇਖਾ ਬੰਦਗੀ ਚਲਣੁ ਅਜੁ ਕਿ 'ਕਲਿ' ॥੯੭॥**

*(ਸਲੋਕ ਫਰੀਦ ਜੀ, ਪੰਨਾ ੧੩੮੩)*

(ੲ) ਨਾਂਵ, ਪੁਲਿੰਗ (ਝਗੜੇ)

**'ਕਲਿ' ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ਰਹਾਉ॥੧॥੩੧॥**

*(ਧਨਾਸਰੀ ਮ: ੫ ਘਰੁ ੭, ਪੰਨਾ ੬੭੯)*

(ਸ) ਇਸਤ੍ਰੀ ਲਿੰਗ (ਕਲਜੁਗ)

**'ਕਲਿ' ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥੧॥੧੪॥**

*(ਸਲੋਕ ਮ: ੧, ਸਾਰੰਗ ਕੀ ਵਾਰ, ਪੰਨਾ ੧੨੪੨)*

(੨) ਕਲ—

(ੳ) ਨਾਂਵ, ਇਸਤ੍ਰੀ ਲਿੰਗ (ਸੱਤਾ, ਤਾਕਤ)

**ਕਾਰਣੁ ਕਰਤੇ ਵਸਿ ਹੈ ਜਿਨਿ 'ਕਲ' ਰਾਖੀ ਧਾਰਿ ॥੨॥੨੩॥**

*(ਮ: ੨, ਮਾਝ ਕੀ ਵਾਰ, ਪੰਨਾ ੧੪੮)*

(ਅ) ਵਿਸ਼ੇਸ਼ਣ (ਕਲ—ਸੁੰਦਰ)

**ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ 'ਕਲ' ਬਾਣੀ ॥੬॥**

*(ਸਵਈਏ ਮਹਲੇ ਦੂਜੇ ਕੇ, ਪੰਨਾ ੧੩੯੨)*

(ੲ) ਨਾਂਵ (ਭੱਟ ਦਾ ਨਾਮ)

**ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ 'ਕਲ' ਵਖਾਣੁ ॥੯॥**

ਕਲ—ਹੇ ਕੱਲ! *(ਸਵਈਏ ਮਹਲੇ ਦੂਜੇ ਕੇ, ਪੰਨਾ ੧੩੯੨)*

## ਖਟੁ, ਖਟ, ਖਟਿ

(੧) ਖਟੁ—ਸੰਖਿਅਕ ਵਿਸ਼ੇਸ਼ਣ (ਛੇ)

**ਙੰਙਾ 'ਖਟੁ' ਸਾਸਤ੍ਰ ਹੋਇ ਙਿਆਤਾ ॥੧੬॥**

*(ਬਾਵਨ ਅਖਰੀ ਮ: ੫, ਪੰਨਾ ੨੫੩)*

(੨) ਖਟ—

(ੳ) ਵਿਸ਼ੇਸ਼ਣ (ਖੱਟੇ)

**'ਖਟ' ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥੧॥੭॥**

*(ਸਿਰੀਰਾਗੁ ਮ: ੧, ਪੰਨਾ ੧੬)*

(ਅ) ਵਿਸ਼ੇਸ਼ਣ (ਛੇ)

**'ਖਟ' ਸਾਸਤ੍ਰ ਸਿਮ੍ਰਿਤਿ ਵਖਿਆਨ ॥੧॥੩॥** *(ਗਉੜੀ ਸੁਖਮਨੀ)*

(੩) ਖਟਿ (ਖੱਟ ਕੇ), ਕ੍ਰਿਆ, ਪੂਰਬ ਪੂਰਣ ਕਾਰਦੰਤਕ

**ਲਾਵੈ ਮਾਤ ਪਿਤਾ ਸਦਾ ਗਲ ਸੇਤੀ**
**ਮਨਿ ਜਾਣੈ 'ਖਟਿ' ਖਵਾਏ ॥੨॥੧॥੩॥**

*(ਸਿਰੀਰਾਗੁ ਮ: ੪ ਪਹਰੇ, ਪੰਨਾ ੭੬)*

## ਖੀਰੁ, ਖੀਰਿ

(੧) ਖੀਰੁ—ਨਾਂਵ, ਪੁਲਿੰਗ (ਦੁੱਧ)

**ਬਿਨੁ ਬਾਸਨ 'ਖੀਰੁ' ਬਿਲੋਵੈ ॥੨॥੩॥** *(ਬਸੰਤੁ ਕਬੀਰ ਜੀ, ਪੰਨਾ ੧੧੯੪)*

(੨) ਖੀਰਿ—ਨਾਂਵ, ਇਸਤ੍ਰੀ ਲਿੰਗ (ਖੀਰ)

**ਕਬਹੂ 'ਖੀਰਿ' ਖਾਂਡ ਘੀਉ ਨ ਭਾਵੈ ॥੧॥੫॥**

*(ਭੈਰਉ ਨਾਮਦੇਵ ਜੀ, ਪੰਨਾ ੧੧੬੮)*

## ਖੈਰੁ, ਖੈਰਿ

(੧) ਖੈਰੁ—ਨਾਂਵ, ਪੁਲਿੰਗ (ਦਾਨ)

**ਸੇਖ ਫਰੀਦੈ 'ਖੈਰੁ' ਦੀਜੈ ਬੰਦਗੀ ॥੪॥੧॥**

*(ਆਸਾ ਫਰੀਦ ਜੀ, ਪੰਨਾ ੪੮੮)*

(੨) ਖੈਰਿ—ਨਾਂਵ, ਇਸਤ੍ਰੀ ਲਿੰਗ (ਸੁਖ-ਸਾਂਦ)

**ਊਹਾ 'ਖੈਰਿ' ਸਦਾ ਮੇਰੇ ਭਾਈ ॥੨॥** *(ਗਉੜੀ ਰਵਿਦਾਸ ਜੀ, ਪੰਨਾ ੩੪੫)*

**ਖੜਿ, ਖੜੁ**

(੧) ਖੜਿ--ਕ੍ਰਿਆ, ਪੂਰਬ ਪੂਰਣ ਕਾਰਦੰਤਕ (ਲੈ ਜਾ ਕੇ)

**'ਖੜਿ' ਦਰਗਹ ਪੈਨ੍ਹਾਈਐ ਮੁਖਿ ਹਰਿ ਨਾਮ ਨਿਵਾਸੁ ॥੩॥੧੯॥**

*(ਸਿਰੀਰਾਗੁ ਮ: ੧, ਪੰਨਾ ੨੧)*

(੨) ਖੜੁ—ਨਾਂਵ, ਇਸਤ੍ਰੀ ਲਿੰਗ (ਨਾੜ ਜੋ ਪਸ਼ੂਆਂ ਨੂੰ ਚਾਰੀਦਾ ਹੈ)

**'ਖੜੁ' ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥੪॥੨॥**

*(ਸਿਰੀਰਾਗੁ ਪਹਰੇ ਮ: ੧, ਪੰਨਾ ੭੬)*

**ਪਸੂ ਮਿਲਹਿ ਚੰਗਿਆਈਆ 'ਖੜੁ' ਖਾਵਹਿ ਅੰਮ੍ਰਿਤੁ ਦੇਹਿ ॥੩॥੧॥**

*(ਗੂਜਰੀ ਮਹਲਾ ੧, ਪੰਨਾ ੪੮੯)*

**ਗਹ, ਗਹੁ**

(੧) ਗਹ—ਨਾਂਵ, ਇਸਤ੍ਰੀ ਲਿੰਗ

**ਅਬ ਮੋਹਿ ਖੂਬ ਵਤਨ 'ਗਹ' ਪਾਈ ॥੨॥** *(ਗਉੜੀ ਰਵਿਦਾਸ ਜੀ, ਪੰਨਾ ੩੪੫)*

(੨) ਗਹੁ—

(ੳ) ਕ੍ਰਿਆ; ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਏਕਾ ਓਟ 'ਗਹੁ' ਹਾਂ ॥ਰਹਾਉ॥੧੬੦॥** *(ਆਸਾਵਰੀ ਮ: ੫, ਪੰਨਾ ੪੧੦)*

(ਅ) ਨਾਂਵ

**ਰਹਨੁ ਨਹੀ 'ਗਹੁ' ਕਿਤਨੋ ॥੧॥੧੪੮॥** *(ਗਉੜੀ ਮ: ੫, ਪੰਨਾ ੨੧੨)*

**ਹੈਵਰ ਗੈਵਰ ਰਥ ਸੰਬਾਹੇ 'ਗਹੁ' ਕਰਿ ਕੀਨੇ ਮੇਰੇ ॥੪॥੨॥੮॥**

*(ਗੂਜਰੀ ਮ: ੫ ਘਰੁ ੨, ਪੰਨਾ ੪੯੭)*

**ਚਾਰ, ਚਾਰਿ**

(੧) ਚਾਰਿ--ਸੰਖਿਅਕ ਵਿਸ਼ੇਸ਼ਣ

**'ਚਾਰਿ' ਕੁੰਟ ਦਹਦਿਸਿ ਭ੍ਰਮਿ ਆਇਓ ॥੨੨॥**

*(ਬਾਵਨ ਅਖਰੀ ਮ: ੫, ਪੰਨਾ ੨੫੪)*

(੨) ਚਾਰ—ਵਿਸ਼ੇਸ਼ਣ (ਚਾਰ—ਸੁੰਦਰ)

**'ਚਾਰ' ਬਿਚਾਰ ਬਿਨਸਿਓ ਸਭ ਦੂਆ ॥੨੨॥**

*(ਬਾਵਨ ਅਖਰੀ ਮ: ੫, ਪੰਨਾ ੨੫੪)*

## ਜੀਅਉ, ਜੀਅਹੁ

(੧) ਜੀਅਉ—ਕ੍ਰਿਆ, ਹੁਕਮੀ ਭਵਿੱਖਤ ਕਾਲ, ਅੱਨ ਪੁਰਖ, ਇਕ-ਵਚਨ

**ਅਵਰੁ ਨ ਕੋਊ ਮਾਰਨਵਾਰਾ ॥**
**'ਜੀਅਉ' ਹਮਾਰਾ ਜੀਉ ਦੇਨਹਾਰਾ ॥੩੨॥੮੩॥**
ਜੀਅਉ—ਜੀਵੈ। *(ਆਸਾ ਮ: ੫, ਪੰਨਾ ੩੯੧)*

(੨) ਜੀਅਹੁ—ਨਾਂਵ, ਸ਼ਬਦ 'ਜੀਉ' ਤੋਂ ਅਪਾਦਾਨ ਕਾਰਕ, ਇਕ-ਵਚਨ

**'ਜੀਅਹੁ' ਮੈਲੇ ਬਾਹਰਹੁ ਨਿਰਮਲ ॥**
**ਬਾਹਰਹੁ ਨਿਰਮਲ 'ਜੀਅਹੁ' ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥੧੯॥**

*(ਰਾਮਕਲੀ ਮ: ੩ ਅਨੰਦੁ)*

## ਜਸੁ, ਜਸ

(੧) ਜਸ (ਜਿਵੇਂ)

(ੳ) ਕ੍ਰਿਆ ਵਿਸ਼ੇਸ਼ਣ

**'ਜਸ' ਦੇਖੀਐ ਤਰਵਰ ਕੀ ਛਾਇਆ ॥੨॥.....**
**'ਜਸ' ਜੰਤੀ ਮਹਿ ਜੀਉ ਸਮਾਨਾ ॥੩॥੮॥**

*(ਗਉੜੀ ਕਬੀਰ ਜੀ, ਪੰਨਾ ੩੨੫)*

(ਅ) ਸੰਬੰਧਕ (= ਵਾਂਗ, ਸਮਾਨ)

**ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ 'ਜਸੁ' ਕੀਰਾ ॥੨॥੩॥**

*(ਆਸਾ ਰਵਿਦਾਸ ਜੀ, ਪੰਨਾ ੪੮੬)*

(੨) ਜਸੁ—ਨਾਂਵ, ਪੁਲਿੰਗ, ਇਕ-ਵਚਨ

**ਚੰਗਾ ਨਾਉ ਰਖਾਇ ਕੈ 'ਜਸੁ' ਕੀਰਤਿ ਜਗਿ ਲੇਇ ॥੭॥** *(ਜਪੁਜੀ)*

## ਜੇਕਰਿ, ਜੇ ਕਰੁ

(੧) ਜੇ ਕਰੁ—[ਜੇ—ਕ੍ਰਿਆ ਵਿਸ਼ੇਸ਼ਣ। ਕਰੁ—ਨਾਂਵ (ਕਰੁ—ਹੱਥ)]

**'ਜੇ' 'ਕਰੁ' ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ ॥੨॥੧੯॥**

*(ਮ: ੫, ਗਉੜੀ ਕੀ ਵਾਰ ਮ: ੫, ਪੰਨਾ ੩੨੨)*

**'ਜੇਕਰਿ' ਸਾਹਿਬੁ ਮਨਹੁ ਨ ਵੀਸਰੈ ਤਾ ਸਹਲਾ ਮਰਣਾ ਹੋਇ ॥੨॥੧੭॥**

*(ਮ: ੩, ਬਿਹਾਗੜੇ ਕੀ ਵਾਰ ਮ: ੪, ਪੰਨਾ ੫੫੫)*

**'ਜੇਕਰਿ' ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ ॥੨॥੧੩॥**

*(ਕਾਨੜੇ ਕੀ ਵਾਰ, ਪੰਨਾ ੧੩੧੮)*

## ਜਾਮ, ਜਾਮਿ

(੧) ਜਾਮ—

(ੳ) ਨਾਂਵ, ਪੁਲਿੰਗ, ਬਹੁ-ਵਚਨ (ਸੰਸਕ੍ਰਿਤ 'ਯਾਮ')

**ਆਠ 'ਜਾਮ' ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥੨੩੫॥**

*(ਸਲੋਕ ਕਬੀਰ ਜੀ, ਪੰਨਾ ੧੩੭੭)*

(ਅ) ਨਾਂਵ, ਪੁਲਿੰਗ, ਬਹੁ-ਵਚਨ (ਸੰਸਕ੍ਰਿਤ 'ਯਮ')

**ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ 'ਜਾਮ' ॥੧॥**

*(ਬਾਰਹਮਾਹਾ ਮਾਂਝ ਮ: ੫, ਪੰਨਾ ੧੩੩)*

(੨) ਜਾਮਿ—[ਜਾਮਿ—ਜਦੋਂ]; ਕ੍ਰਿਆ ਵਿਸ਼ੇਸ਼ਣ

**ਇਕੁ ਕਰਮੁ ਧਰਮੁ ਨ ਹੋਇ ਸੰਜਮੁ 'ਜਾਮਿ' ਨ ਏਕੁ ਪਛਾਣੀ ॥੩॥੨॥**

*(ਵਡਹੰਸੁ ਮ: ੧ ਛੰਤ, ਪੰਨਾ ੫੬੬)*

## ਤਿਸ, ਤਿਸੁ

(੧) ਤਿਸ; (—ਤ੍ਰਿਸ਼ਨਾ), ਨਾਂਵ, ਇਸਤ੍ਰੀ ਲਿੰਗ

**ਨਹ ਤ੍ਰਿਪਤਾਵੈ ਨਹ 'ਤਿਸ' ਲਾਥੀ ॥੬॥੧॥**

*(ਗਉੜੀ ਮ: ੫ ਅਸਟਪਦੀਆ, ਪੰਨਾ ੨੩੫)*

**ਪ੍ਰੇਮ ਨ ਚਾਖਿਆ ਮੇਰੀ 'ਤਿਸ' ਨ ਬੁਝਾਨੀ ॥੩॥੨੬॥**

*(ਆਸਾ ਮ: ੧, ਪੰਨਾ ੩੫੭)*

(੨) ਤਿਸੁ—

(ੳ) ਪੜਨਾਂਵ

**'ਤਿਸੁ' ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ ॥੧੧॥੧॥੨॥੧੧॥**

*(ਸੂਹੀ ਮ: ੪ ਅਸਟਪਦੀਆ, ਪੰਨਾ ੭੫੯)*

**'ਤਿਸ' ਕਉ ਮਿਲਿਆ ਜਿਸੁ ਮਸਤਕਿ ਭਾਗਾ ॥**
**'ਤਿਸ' ਕੈ ਹਿਰਦੈ ਰਵਿਆ ਸੋਇ ॥੧॥੨॥**

*(ਗਉੜੀ ਮ: ੫ ਅਸਟਪਦੀਆ, ਪੰਨਾ ੨੩੬)*

(ਅ) ਪੜਨਾਂਵੀ ਵਿਸ਼ੇਸ਼ਣ

**'ਤਿਸੁ' ਪਿਤਾ ਪਹਿ ਹਉ ਕਿਉ ਕਰਿ ਜਾਈ ॥੩॥੩॥**

*(ਆਸਾ ਕਬੀਰ ਜੀ, ਪੰਨਾ ੪੭੬)*

**ਦਾਤ, ਦਾਤਿ**

(੧) ਦਾਤ—ਨਾਂਵ, ਪੁਲਿੰਗ, ਬਹੁ-ਵਚਨ (ਦਾਤ੍ਰੇ)

**ਲੈ ਲੈ 'ਦਾਤ' ਪਹੁਤਿਆ ਲਾਵੇ ਕਰਿ ਤਈਆਰੁ ॥੨॥੪॥੭੬॥**

*(ਸਿਰੀਰਾਗੁ ਮ: ੫, ਪੰਨਾ ੪੩)*

(੨) ਦਾਤਿ—ਨਾਂਵ, ਇਸਤ੍ਰੀ ਲਿੰਗ (ਬਖ਼ਸ਼ਸ਼)

**ਏਹ ਭੀ 'ਦਾਤਿ' ਤੇਰੀ ਦਾਤਾਰ ॥੨੫॥** *(ਜਪੁਜੀ)*

**ਧਨ, ਧਨੁ**

(੧) ਧਨ—(ਇਸਤ੍ਰੀ); ਨਾਂਵ, ਇਸਤ੍ਰੀ ਲਿੰਗ

**'ਧਨ' ਕੂਕੇਂਦੀ ਗੋਰ ਮਹਿ ਤੈ ਸਹ ਨ ਮਿਲੀਆਸੁ ॥੫੪॥**

*(ਸਲੋਕ ਫਰੀਦ ਜੀ, ਪੰਨਾ ੧੩੮੦)*

(੨) ਧਨੁ—(ਦੌਲਤ); ਨਾਂਵ, ਪੁਲਿੰਗ

**'ਧਨੁ' ਚਿਤਵੈ 'ਧਨੁ' ਸੰਚਵੈ ਵਣਜਾਰਿਆ ਮਿਤ੍ਰਾ**
**ਹਰਿ ਨਾਮਾ ਹਰਿ ਨ ਸਮਾਲਿ ॥੩॥੧॥੩॥**

*(ਸਿਰੀਰਾਗੁ ਮ: ੪ ਪਹਰੇ, ਪੰਨਾ ੭੬)*

(੩) ਧਨੁ—(ਮੁਬਾਰਿਕ); ਵਿਸ਼ੇਸ਼ਣ

**'ਧਨੁ' ਜਨਨੀ ਜਿਨਿ ਜਾਇਆ 'ਧੰਨੁ' ਪਿਤਾ ਪਰਧਾਨੁ ॥੧॥੧੬॥੪੯॥**

*(ਸਿਰੀਰਾਗੁ ਮ: ੩, ਪੰਨਾ ੩੨)*

## ਧਰ, ਧਰੁ, ਧਰਿ

(੧) ਧਰ—(ਆਸਰਾ, ਧਰਤੀ); ਨਾਂਵ, ਇਸਤ੍ਰੀ ਲਿੰਗ

**ਮੈ 'ਧਰ' ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ ॥੫॥**

*(ਸਿਰੀਰਾਗੁ ਮ: ੪ ਵਣਜਾਰਾ, ਪੰਨਾ ੮੨)*

**ਤੂੰ ਕਾਇਆ ਮੈ ਰੁਲਦੀ ਦੇਖੀ ਜਿਉ 'ਧਰ' ਊਪਰਿ ਛਾਰੋ ॥੧॥੧੩॥**

*(ਗਉੜੀ ਚੇਤੀ ਮ: ੧, ਪੰਨਾ ੧੫੪)*

(੨) ਧਰੁ—ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਬੇਦ ਪੁਰਾਨ ਜਾਸੁ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ 'ਧਰੁ' ਰੇ ॥੧॥੯॥**

*(ਗਉੜੀ ਮ: ੯, ਪੰਨਾ ੨੨੦)*

(੩) ਧਰਿ—

(ੳ) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ 'ਧਰਿ' ॥੧॥**

*(ਸਿਰੀਰਾਗੁ ਕੀ ਵਾਰ, ਪੰਨਾ ੮੩)*

(ਅ) ਕ੍ਰਿਆ, ਪੂਰਬ ਪੂਰਣ ਕਾਰਦੰਤਕ (-ਧਰ ਕੇ)

**ਹਰਿ ਭਗਤਾ ਕਾ ਮੇਲੀ ਸਰਬਤ, ਸਉ ਨਿਸਲੁ ਜਨ ਟੰਗ 'ਧਰਿ' ॥੨॥**

*(ਬਿਲਾਵਲ ਕੀ ਵਾਰ, ਪੰਨਾ ੮੪੯)*

## ਨਿਕਟੀ, ਨਿਕੁਟੀ

(੧) ਨਿਕਟੀ (ਅਸਲ ਲਫ਼ਜ਼ 'ਨਿਕਟਿ' ਹੈ) ਕ੍ਰਿਆ ਵਿਸ਼ੇਸ਼ਣ

**ਸੇਵਕ ਕਉ 'ਨਿਕਟੀ' ਹੋਇ ਦਿਖਾਵੈ ॥੭॥੧੧੯॥**

*(ਆਸਾ ਮ: ੫, ਪੰਨਾ ੪੦੩)*

(੨) ਨਿਕੁਟੀ—ਵਿਸ਼ੇਸ਼ਣ, ਅਲਪਾਰਥਕ

**'ਨਿਕੁਟੀ' ਦੇਹ ਦੇਖਿ ਧੁਨਿ ਉਪਜੈ ਮਾਨੁ ਕਰਤ ਨਹੀ ਬੂਝੈ ॥੫॥**

*(ਸ੍ਰੀਰਾਗੁ ਬੇਣੀ ਜੀ, ਪੰਨਾ ੯੩)*

## ਪਾਸੁ, ਪਾਸਿ

(੧) ਪਾਸੁ—(ਨਾਂਵ)

**ਗੁਰਮੁਖਿ ਹੋਇ ਸੁ ਅਲਿਪਤੋ ਵਰਤੈ**
**ਓਸ ਦਾ 'ਪਾਸੁ' ਛਡਿ ਗੁਰ ਪਾਸਿ ਬਹਿ ਜਾਇਆ ॥੨॥੯॥**

*(ਗਉੜੀ ਕੀ ਵਾਰ ਮ: ੪, ਪੰਨਾ ੩੦੩)*

(੨) ਪਾਸਿ—(ਸੰਬੰਧਕ)

**ਸਤਿਗੁਰ 'ਪਾਸਿ' ਬੇਨੰਤੀਆ ਮਿਲੈ ਨਾਮੁ ਅਧਾਰਾ ॥੧॥੧॥੪੭॥**

*(ਸੂਹੀ ਮ: ੫ ਘਰੁ ੬, ਪੰਨਾ ੭੪੬)*

## ਪਤਿ, ਪਤੁ, ਪਤ

(੧) ਪਤਿ—

(ੳ) ਪੁਲਿੰਗ (ਖਸਮ)

**ਮੈ 'ਪਤਿ' ਕੀ ਪੰਦਿ ਨ ਕਰਣੀ ਕੀ ਕਾਰ ॥੨੯॥**

*(ਸਿਰੀਰਾਗੁ ਮ: ੧, ਪੰਨਾ ੨੪)*

**......ਸਰਬ ਕੀ ਰਖ੍ਯ੍ਯਾ ਕਰੈ ਆਪੇ ਹਰਿ 'ਪਤਿ' ॥੧॥**

*(ਸਵਯੇ ਸ੍ਰੀ ਮੁਖ ਬਾਕ੍ਯ੍ਯ ਮ: ੫, ਪੰਨਾ ੧੩੮੫)*

(ਅ) ਇਸਤ੍ਰੀ ਲਿੰਗ (ਇੱਜ਼ਤ)

**ਜਾ 'ਪਤਿ' ਲੇਖੈ ਨ ਪਵੈ ਤਾ ਸਭਿ ਨਿਰਾਫਲ ਕਾਮ ॥੧॥੨॥੩੭॥**

*(ਆਸਾ ਮ: ੧, ਪੰਨਾ ੩੫੮)*

(੨) ਪਤੁ—ਪੁਲਿੰਗ ਇਕ-ਵਚਨ

(ੳ) ਪਾਤ੍ਰ, ਕੋਈ ਪਦਾਰਥ ਲੈਣ ਦੇ ਜੋਗ ਮਨੁੱਖ

**ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥**
**'ਪਤੁ' ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥੧॥੧੪॥**

*(ਰਾਮਕਲੀ ਮ: ੧, ਪੰਨਾ ੮੭੭)*

(ਅ) ਪਤੁ—ਖੱਪਰ

**'ਪਤੁ' ਵੀਚਾਰ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥੩॥੩॥੩੭॥**

*(ਆਸਾ ਮ: ੧, ਪੰਨਾ ੩੬੦)*

(੩) ਪਤ—ਪੁਲਿੰਗ, ਬਹੁ-ਵਚਨ (ਰੁੱਖਾਂ ਦੇ ਪੱਤਰ)

**'ਪਤ' ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥੨॥੧॥**

*(ਬਸੰਤੁ ਮ: ੧, ਪੰਨਾ ੧੧੬੮)*

## ਪੁਨਰਪਿ, ਪੁਨ ਰਪਿ

(੧) ਪੁਨਰਪਿ (ਸੰ: ਪੁਨਹ ਅਪਿ)—ਫਿਰ ਭੀ, ਮੁੜ ਕੇ (ਕ੍ਰਿਆ ਵਿਸ਼ੇਸ਼ਣ)

**'ਪੁਨਰਪਿ' ਜਨਮੁ ਨਹੀ ਗੁਣ ਗਾਉ ॥੫॥੭॥**

*(ਗਉੜੀ ਅਸਟਪਦੀਆ ਮ: ੧, ਪੰਨਾ ੨੨੪)*

(੨) ਪੁਨ ਰਪਿ—

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕੋ ਹੀ ਅਜਿਹੀ ਤੁਕ ਹੈ ਜਿਥੇ ਸ਼ਬਦ 'ਪੁਨ' 'ਰਪਿ' ਦੋ ਵੱਖੋ ਵੱਖਰੇ ਸ਼ਬਦ ਹਨ।

**ਤਨੁ ਰੈਨੀ ਮਨੁ 'ਪੁਨ' 'ਰਪਿ' ਕਰਿ ਹਉ ਪਾਚਉ ਤਤ ਬਰਾਤੀ ॥੧॥੨॥੨੪॥**

*(ਆਸਾ ਕਬੀਰ ਜੀ, ਪੰਨਾ ੪੮੨)*

ਉਪਰਲੇ ਅੰਕ ੧ ਵਿਚ ਦੱਸਿਆ ਗਿਆ ਹੈ ਕਿ ਸੰਸਕ੍ਰਿਤ ਸ਼ਬਦ 'ਪੁਨਹ' ਦਾ ਅਰਥ ਹੈ 'ਫਿਰ'। ਇਹ ਸ਼ਬਦ ਆਪਣੇ ਅਸਲੀ ਸੰਸਕ੍ਰਿਤ ਰੂਪ 'ਪੁਨਹ' ਵਿਚ ਭੀ ਗੁਰਬਾਣੀ ਵਿਚ ਮਿਲਦਾ ਹੈ, ਜਿਵੇਂ :

'ਪੁਨਹ ਪੁਨਹ ਬਲਿਹਾਰ।'

ਇਸ ਸ਼ਬਦ ਦਾ ਪ੍ਰਾਕ੍ਰਿਤ-ਰੂਪ ਜੋ ਗੁਰਬਾਣੀ ਵਿਚ ਮਿਲਦਾ ਹੈ ਉਹ 'ਫੁਨਿ' ਹੈ, ਜਿਵੇਂ :

**'ਫੁਨਿ' ਬਹੁੜਿ ਨ ਆਵਣ ਵਾਰ ॥੧॥ਰਹਾਉ॥**
**ਊਚਾ ਤੇ 'ਫੁਨਿ' ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥੨॥੯॥**

*(ਪ੍ਰਭਾਤੀ ਮ: ੧, ਪੰਨਾ ੧੩੨੯)*

ਕੇਵਲ 'ਰਾਗਮਾਲਾ' ਵਿਚ ਇਸ ਦਾ ਰੂਪ 'ਪੁਨਿ' ਮਿਲਦਾ ਹੈ; 'ਪੁਨਿ' ਅਸਲੇਖੀ ਕੀ ਭਈ ਬਾਰੀ ॥ 'ਪੁਨਿ' ਆਇਅਉ ਹਿੰਡੋਲ ਪੰਚ ਨਾਰਿ ਸੰਗਿ ਅਸਟ ਸੁਤ ॥ 'ਪੁਨਿ' ਆਈ ਦੀਪਕ ਕੀ ਬਾਰੀ॥ 'ਪੁਨਿ' ਗਾਵਹਿ ਸੰਕਰ ਅਉ ਸਿਆਮਾ ॥

ਇਹ ਭੀ ਇਕਾਰਾਂਤ (ਿ-ਅੰਤ) ਹੈ।

ਅੰਕ ਨੰ: ੨ ਪ੍ਰਮਾਣ ਵਿਚ ਸ਼ਬਦ 'ਪੁਨ' ਨਾਂਵ ਹੈ; ਅਤੇ ਪੁਲਿੰਗ, ਬਹੁ-ਵਚਨ ਹੈ; ਇਸ ਦਾ ਇਕ-ਵਚਨ ਹੈ 'ਪੁਨੁ', ਜਿਵੇਂ :

**ਕਰਿ ਸਾਧੂ ਅੰਜੁਲੀ 'ਪੁਨੁ' ਵਡਾ ਹੇ ॥**
**ਕਰਿ ਡੰਡਉਤ 'ਪੁਨੁ' ਵਡਾ ਹੇ ॥੧॥ਰਹਾਉ॥**

*(ਗਉੜੀ ਪੂਰਬੀ ਮ: ੪, ਸੋਹਿਲਾ)*

'ਪੁਨ' 'ਰਪਿ' ਕਰਿ ਹਉ—ਮੈਂ ਪੁੰਨਾਂ ਨਾਲ (ਸ਼ੁਭ ਗੁਣਾਂ ਨਾਲ) ਰੰਗਾਂਗਾ।

## ਪਰੁ, ਪਰ

(੧) ਪਰੁ—

(ੳ) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਮਨ ਸਰਨੀ 'ਪਰੁ' ਠਾਕੁਰ ਪ੍ਰਭ ਤਾ ਕੈ ॥੩॥੬॥** *(ਗਉੜੀ ਸੁਖਮਨੀ)*

(ਅ) ਯੋਜਕ

**ਇਸਨਾਨੁ ਕਰੈ 'ਪਰੁ' ਮੈਲੁ ਨ ਜਾਈ ॥੬॥੩੧॥੩੨॥**

*(ਮਾਝ ਮ: ੩ ਅਸਟਪਦੀਆ, ਪੰਨਾ ੧੨੯)*

(੨) ਪਰ—(ਪਰਾਈ)

(ੳ) ਪੜਨਾਂਵੀ ਵਿਸ਼ੇਸ਼ਣ

**ਕਾਈ ਆਸ ਨ ਪੁੰਨੀਆ ਨਿਤ 'ਪਰ' ਮਲੁ ਹਿਰਤੇ ॥੩੨॥**

*(ਗਉੜੀ ਕੀ ਵਾਰ ਮ: ੪, ਪੰਨਾ ੩੧੭)*

(ਅ) ਪੜਨਾਂਵ

**ਜਿਉ ਤਨੁ ਬਿਧਵਾ 'ਪਰ' ਕਉ ਦੇਈ ॥੬॥੧੧॥**

*(ਗਉੜੀ ਮ: ੧ ਅਸਟਪਦੀਆ, ਪੰਨਾ ੨੨੬)*

(ੲ) ਨਾਂਵ (ਖੰਭ)

**ਆਵਤ ਜਾਤ ਨ ਦੀਸਹੀ ਨਾ 'ਪਰ' ਪੰਖੀ ਤਾਹਿ ॥੨॥੬॥**

*(ਬਿਹਾਗੜੇ ਕੀ ਵਾਰ, ਪੰਨਾ ੫੫੦)*

## ਪਰ ਮਲੁ, ਪਰਮਲ

(੧) ਪਰ ਮਲੁ—ਪਰਾਈ ਮੈਲ

**ਪਰਨਿੰਦਾ 'ਪਰ ਮਲੁ' ਮੁਖਿ ਸੁਧੀ ਅਗਨਿ ਕ੍ਰੋਧੁ ਚੰਡਾਲੁ ॥੧॥੪॥**

*(ਸਿਰੀਰਾਗੁ ਮਹਲਾ ੧, ਪੰਨਾ ੧੫)*

(੨) ਪਰਮਲ—ਸੁਗੰਧੀ ਦੇਣ ਵਾਲਾ ਪਦਾਰਥ (ਪੁਲਿੰਗ, ਇਕ-ਵਚਨ)

**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ 'ਪਰਮਲ' ਕੀ ਵਾਸੁ ॥੨॥੪॥**

*(ਸਿਰੀਰਾਗੁ ਮਹਲਾ ੧, ਪੰਨਾ ੧੫)*

## ਬਹਣਿ, ਬਹਿਣ

(੧) ਬਹਣਿ—ਕ੍ਰਿਆ, ਸਹਾਇਕ ਕ੍ਰਿਆ

**ਅਉਗੁਣਵੰਤੀ ਗੁਣ ਕੋ ਨਹੀ**
**'ਬਹਣਿ' ਨ ਮਿਲੈ ਹਦੂਰਿ ॥੨॥੨੬॥੫੯॥**

*(ਸਿਰੀਰਾਗ ਮ: ੩, ਪੰਨਾ ੩੭)*

(੨) ਬਹਿਣ—ਨਾਂਵ, ਇਸਤ੍ਰੀ ਲਿੰਗ (= ਭੈਣ)

**ਬੀਰ ਚਲੇ ਘਰਿ ਆਪਣੇ 'ਬਹਿਣ' ਬਿਰਹਿ ਜਲਿ ਜਾਇ ॥੪੦॥**

*(ਓਅੰਕਾਰੁ, ਪੰਨਾ ੯੩੫)*

## ਬਖਸ, ਬਖਸਿ

(੧) ਬਖਸਿ—ਕ੍ਰਿਆ (ਬਖ਼ਸ਼ ਕੇ)

**ਆਪੇ 'ਬਖਸਿ' ਮਿਲਾਇਅਨੁ ਪੂਰੇ ਗੁਰ ਕਰਤਾਰਿ ॥੮॥੬॥੨੩॥**

*ਸਿਰੀਰਾਗੁ ਮ: ੩ ਅਸਟਪਦੀਆ, ਪੰਨਾ ੬੮)*

(੨) ਬਖਸ—ਨਾਂਵ, ਇਸਤ੍ਰੀ ਲਿੰਗ (ਬਖ਼ਸ਼ਸ਼)

**ਨਾਉ ਬੀਜਣ ਲਗਾ ਆਸ ਕਰਿ**
**ਹਰਿ ਬੋਹਲ 'ਬਖਸ' ਜਮਾਇ ਜੀਉ ॥੨॥੨॥**

*(ਸਿਰੀਰਾਗੁ ਮ: ੫ ਘਰੁ ੩, ਪੰਨਾ ੭੩)*

**(ਬਾਨੁ) ਬਾਣੁ, ਬਾਣਿ**

(੧) ਬਾਣੁ—ਨਾਂਵ, ਪੁਲਿੰਗ (ਤੀਰ)

**ਧਣਖੁ ਚੜਾਇਓ ਸਤ ਦਾ ਜਸ ਹੰਦਾ 'ਬਾਣੁ' ॥੬॥੧॥**

*(ਰਾਮਕਲੀ ਸਤੇ ਬਲਵੰਡ ਕੀ ਵਾਰ, ਪੰਨਾ ੯੬੮)*

**ਕਬੀਰ ਸਤਿਗੁਰ ਸੂਰਮੇ ਬਾਹਿਆ 'ਬਾਨੁ' ਜੁ ਏਕ ॥੧੯੪॥**

*(ਸਲੋਕ ਕਬੀਰ ਜੀ, ਪੰਨਾ ੧੩੭੪)*

(੨) ਬਾਣਿ—ਨਾਂਵ, ਇਸਤ੍ਰੀ ਲਿੰਗ (ਅਵਾਜ਼)

**ਹੰਭੀ ਵੰਞਾ ਡੁਮਣੀ ਰੋਵਾ ਝੀਣੀ 'ਬਾਣਿ' ॥੨॥੨੪॥**

*(ਸਿਰੀਰਾਗੁ ਮ: ੧ ਘਰੁ ੨, ਪੰਨਾ ੨੩)*

**ਬਾਦੁ, ਬਾਦਿ**

(੧) ਬਾਦੁ—ਨਾਂਵ, 'ਪੁਲਿੰਗ' (= ਝਗੜਾ)

**ਸਤਸੰਗਤਿ ਸਿਉ 'ਬਾਦੁ' ਰਚਾਏ ॥੩॥੧੪॥** *(ਸਿਰੀਰਾਗੁ ਕੀ ਵਾਰ, ਪੰਨਾ ੮੮)*

(੨) (ਬਾਦਿ)—ਕ੍ਰਿਆ ਵਿਸ਼ੇਸ਼ਣ (= ਵਿਅਰਥ)

**ਬਿਨੁ ਨਾਵੈ ਧਨੁ 'ਬਾਦਿ' ਹੈ ਭੂਲੋ ਮਾਰਗਿ ਆਥਿ ॥੬॥੧੦॥**

*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੫੯)*

**ਬਿਨੁ, ਬਿੰਨਿ**

(੧) ਬਿਨੁ—ਸੰਬੰਧਕ

**ਏਤੇ ਚਾਨਣ ਹੋਦਿਆ ਗੁਰ 'ਬਿਨੁ' ਘੋਰੁ ਅੰਧਾਰੁ ॥੨॥੧॥**

*(ਮ: ੨, ਆਸਾ ਦੀ ਵਾਰ)*

(੨) ਬਿੰਨਿ—ਕ੍ਰਿਆ, ਪੂਰਨ ਕਾਰਦੰਤਕ (ਪਛਾਣ ਕੇ)

**ਇਕੁ 'ਬਿੰਨਿ' ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥੫॥੧੪॥**

*(ਸਵਈਏ ਮਹਲੇ ਤੀਜੇ ਕੇ, ਜਾਲਪ, ਪੰਨਾ ੧੩੯੫)*

***ਨੋਟ :*** ਸੰਸਕ੍ਰਿਤ ਧਾਤੂ 'ਬਿੰਦ' ਦਾ ਅਰਥ ਹੈ, 'ਜਾਨਣਾ' 'ਪਛਾਨਣਾ', ਇਸ ਤੋਂ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ ਹਨ 'ਬਿੰਨ' ਅਤੇ 'ਬੀਨ'। ਪੜਨਾਂਵ 'ਇਕੁ'

ਕਰਮ ਕਾਰਕ, ਇਕ-ਵਚਨ ਹੈ ਅਤੇ ਕ੍ਰਿਆ 'ਬਿੰਨਿ' ਦਾ ਜੋੜ ਹੀ ਦੱਸਦਾ ਹੈ ਕਿ ਇਹ ਸੰਬੰਧਕ 'ਬਿਨੁ' ਤੋਂ ਵਿਲੱਖਣ ਹੈ; ਦੂਜੇ ਜੇ ਇਹ ਸੰਬੰਧਕ ਹੁੰਦਾ, ਤਾਂ ਪੜਨਾਂਵ 'ਇਕੁ' ਦੇ ਅੰਤ ਵਿਚ ( ੁ) ਨਾ ਰਹਿੰਦਾ।

## ਮਤੁ, ਮਤਿ, ਮਤ

(੧) ਮਤੁ—

(ੳ) ਨਾਂਵ, ਇਕ-ਵਚਨ

**ਕਹੁ ਨਾਨਕ ਨਿਜ 'ਮਤੁ' ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੨॥੯॥**

*(ਸੋਰਠਿ ਮ: ੯, ਪੰਨਾ ੬੩੩)*

(ਅ) ਮਤ—('ਮਤੁ' ਦਾ ਬਹੁ-ਵਚਨ)

**ਬੇਦ ਪੁਰਾਨ ਸਭੈ 'ਮਤ' ਸੁਨਿ ਕੈ ਕਰੀ ਕਰਮ ਕੀ ਆਸਾ ॥੧॥੩॥**

*(ਸੋਰਠਿ ਕਬੀਰ ਜੀ, ਪੰਨਾ ੬੫੪)*

(੨) ਮਤਿ—ਨਾਂਵ, ਇਸਤ੍ਰੀ ਲਿੰਗ (=ਅਕਲਿ)

**ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ 'ਮਤਿ' ਸਾਈ ॥੧॥੧॥**

*(ਸੋਰਠਿ ਮ: ੧ ਅਸਟਪਦੀਆ, ਪੰਨਾ ੬੩੪)*

***ਨੋਟ :*** ਇਹ ਤਿੰਨੇ ਸ਼ਬਦ ('ਮਤਿ, ਮਤੁ, ਮਤ') ਕ੍ਰਿਆ ਵਿਸ਼ੇਸ਼ਣ ਭੀ ਹਨ। (ਵੇਖੋ ਵਾਕ-ਰਚਨਾ ਵਿਚਾਰ—ਮਤਿ, ਮਤੁ, ਮਤ)।

## ਮਧਿ, ਮਧੁ

(੧) ਮਧਿ—(= ਵਿਚ) ਸੰਬੰਧਕ

**ਸਭ ਕੈ 'ਮਧਿ' ਸਭਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥੩॥੧॥੧੧॥**

*(ਸੂਹੀ ਮ: ੫ ਛੰਤ, ਪੰਨਾ ੭੮੪)*

(੨) ਮਧੁ—(ਸ਼ਹਿਦ) ਨਾਂਵ, ਪੁਲਿੰਗ, ਇਕ-ਵਚਨ

**ਜਿਉ 'ਮਧੁ' ਮਾਖੀ ਸੰਚੈ ਅਪਾਰ ॥**
**'ਮਧੁ' ਲੀਨੋ ਮੁਖਿ ਦੀਨੀ ਛਾਰੁ ॥੨॥੧॥**

*(ਸਾਰੰਗ ਨਾਮਦੇਵ ਜੀ, ਪੰਨਾ ੧੨੫੨)*

## ਮਨਮੁਖਿ, ਮਨਿ ਮੁਖਿ

(੧) ਮਨਮੁਖਿ—ਓਹ ਮਨੁੱਖ ਜੋ ਆਪਣੇ ਮਨ ਦੇ ਪਿਛੇ ਟੁਰਦਾ ਹੈ, ਜਿਸ ਦਾ ਰੁਖ਼ (ਮੁਖ) ਆਪਣੇ ਮਨ ਵੱਲ ਹੈ।

**ਸੁਖੇ ਕਉ ਦੁਖੁ ਅਗਲਾ 'ਮਨਮੁਖਿ' ਬੂਝ ਨ ਹੋਇ ॥੫॥੭॥**

*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੫੭)*

(੨) ਮਨਿ ਮੁਖਿ—ਮਨ ਵਿਚ, (ਅਤੇ) ਮੁਖ ਵਿਚ। ਇਹ ਦੋਵੇਂ ਸ਼ਬਦ ਵੱਖੋ ਵੱਖਰੇ ਹਨ ਅਤੇ ਦੋਵੇਂ ਅਧਿਕਰਣ ਕਾਰਕ, ਇਕ-ਵਚਨ ਹਨ।

**'ਮਨਿ' 'ਮੁਖਿ' ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥੪॥੪॥**

*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੫੫)*

## ਮੂਰਤਿ, ਮੂਰਤੁ

ਮੂਰਤਿ—ਸਰੂਪ (ਇਸਤ੍ਰੀ ਲਿੰਗ)।

ਮੂਰਤੁ—ਪਲਕ ਮਾਤ੍ਰ ਸਮਾ; ਥੋੜਾ ਜਿਹਾ ਸਮਾ; ਸਮਾ। ਪੁਲਿੰਗ, ਇਕ-ਵਚਨ।

(੧) ਮੂਰਤੁ—

(ੳ) ਇਕ-ਵਚਨ

**ਸੋ 'ਮੂਰਤੁ' ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ॥੧੫॥**

*(ਜੈਤਸਰੀ ਕੀ ਵਾਰ, ਪੰਨਾ ੭੦੯)*

(ਅ) ਬਹੁ-ਵਚਨ

**'ਮੂਰਤ' ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ ॥੨॥**

*(ਸਵਯੇ ਸ੍ਰੀ ਮੁਖਬਾਕ੍ਹ ਮ: ੫, ਪੰਨਾ ੧੩੮੭)*

(੨) ਮੂਰਤਿ (ਇਸਤ੍ਰੀ ਲਿੰਗ)

**ਸੇਵਾ ਪੂਜ ਕਰਉ ਤਿਸੁ 'ਮੂਰਤਿ' ਕੀ ਨਾਨਕ ਤਿਸੁ ਪਗ ਚਾਟੈ ॥੫॥੧੧॥੧੩੨॥**

*(ਗਉੜੀ ਮ: ੫, ਪੰਨਾ ੨੦੯)*

## ਮਲੁ, ਮਲਿ, ਮਲ

(੧) ਮਲ—ਨਾਂਵ, ਪੁਲਿੰਗ, ਬਹੁ-ਵਚਨ (ਭਲਵਾਨ)

**'ਮਲ' ਲਥੇ ਲੈਦੇ ਫੇਰੀਆ ॥੧੮॥੨੯॥** *(ਸਿਰੀਰਾਗੁ ਮ: ੫, ਪੰਨਾ ੭੪)*

(੨) ਮਲਿ--ਕ੍ਰਿਆ ਵਿਸ਼ੇਸ਼ਣ (=ਮਲ ਕੇ)

**ਪਾਵ ਮਲੋਵਾ, 'ਮਲਿ ਮਲਿ' ਧੋਵਾ ॥੨॥੬॥** *(ਮਾਝ ਮ: ੪, ਪੰਨਾ ੯੬)*

(੩) ਮਲਿ--ਕ੍ਰਿਆ (=ਮੱਲ ਕੇ)

**ਜਿਸ ਤੂੰ ਮੇਲਹਿ ਸੋ ਮਿਲੇ ਜਾਇ ਸਚਾ ਪਿੜੁ 'ਮਲਿ' ॥੮॥੧੧॥**

*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੬੦)*

(੪) ਮਲੁ—ਨਾਂਵ, ਇਸਤ੍ਰੀ ਲਿੰਗ (ਮੈਲ)

**ਕਥਾ ਸੁਣਤ 'ਮਲੁ' ਸਗਲੀ ਖੋਵੈ ॥੨॥੨੩॥** *(ਮਾਝ ਮ: ੫, ਪੰਨਾ ੧੦੪)*

## ਮਲਨ, ਮਲਿਨ

(੧) ਮਲਨ—ਮਲ ਦੇਣ ਵਾਲੇ, ਕਮਜ਼ੋਰ ਕਰ ਦੇਣ ਵਾਲੇ

**'ਮਲਨ' ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ ॥੩॥੨॥**

*(ਬਿਲਾਵਲੁ ਮ: ੫ ਛੰਤ, ਪੰਨਾ ੮੪੬)*

**ਮੋਹ 'ਮਲਨ' ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥੧੨॥੫੧॥**

*(ਆਸਾ ਮ: ੫, ਪੰਨਾ ੩੮੩)*

(੨) ਮਲਿਨ—'ਮਲੁ' ਤੋਂ ਵਿਸ਼ੇਸ਼ਣ

**'ਮਲਿਨ' ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥੨॥੧॥**

*(ਸਲੋਕ ਮ: ੪, ਗਉੜੀ ਰਵਿਦਾਸ ਜੀ, ਪੰਨਾ ੩੪੬)*

## ਰਖ, ਰਖੁ, ਰਖਿ

(੧) ਰਖ—ਨਾਂਵ, ਇਸਤ੍ਰੀ ਲਿੰਗ

**ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ 'ਰਖ' ਕਰਾਵੈ ॥੧॥੮॥**

*(ਗਉੜੀ ਕੀ ਵਾਰ ਮ: ੪, ਪੰਨਾ ੩੦੩)*

(੨) ਰਖੁ—ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਜਿਉ ਭਾਵੈ ਤਿਉ 'ਰਖੁ' ਤੂ ਜਨ ਨਾਨਕ ਨਾਮੁ ਬਖਸਿ ॥੧॥੨੫॥**

*(ਸਲੋਕ ਮ: ੪, ਗਉੜੀ ਕੀ ਵਾਰ ਮ: ੪, ਪੰਨਾ ੩੧੪)*

(੩) ਰਖੁ—ਨਾਂਵ, ਪੁਲਿੰਗ (ਰਾਖਾ)

**ਨਾਮੁ ਬੀਜੁ ਸੰਤੋਖੁ ਸੁਹਾਗਾ 'ਰਖੁ' ਗਰੀਬੀ ਵੇਸੁ ॥੧॥੨॥**

*(ਸੋਰਠਿ ਮ: ੧, ਪੰਨਾ ੫੯੫)*

## ਰਤੁ, ਰਤ, ਰਤਿ

(੧) ਰਤੁ—

(ੳ) ਵਿਸ਼ੇਸ਼ਣ (ਰੱਤਾ ਹੋਇਆ)

**ਨਾਮ 'ਰਤੁ' ਸੋ ਭਗਤੁ ਪਰਵਾਨ ॥੨॥੧੧੮॥** *(ਗਉੜੀ ਮ: ੫, ਪੰਨਾ ੧੯੮)*

(ਅ) ਨਾਂਵ, ਇਸਤ੍ਰੀ ਲਿੰਗ (ਲਹੂ)

**ਫਰੀਦਾ ਰਤੀ 'ਰਤੁ' ਨ ਨਿਕਲੈ ਜੇ ਤਨੁ ਚੀਰੈ ਕੋਇ ॥੫੧॥**

*(ਸਲੋਕ ਫਰੀਦ ਜੀ, ਪੰਨਾ ੧੩੮੦)*

(੨) ਰਤ—ਵਿਸ਼ੇਸ਼ਣ (ਰੱਤੇ ਹੋਏ)

**ਹਉ ਹਉ ਕਰਤੇ ਕਰਮ 'ਰਤ' ਤਾ ਕੋ ਭਾਰੁ ਅਫਾਰੁ ॥੯॥**

*(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੨)*

(੩) ਰਤਿ—ਨਾਂਵ, ਇਸਤ੍ਰੀ ਲਿੰਗ (ਪ੍ਰੀਤ)

**ਜਉਪੈ ਰਾਮ ਨਾਮ 'ਰਤਿ' ਨਾਹੀ ॥੫॥** *(ਗਉੜੀ ਕਬੀਰ ਜੀ, ਪੰਨਾ ੩੨੪)*

## ਲਾਜ, ਲਾਜੁ (ਲਜੁ)

(੧) ਲਾਜੁ—ਨਾਂਵ, ਇਸਤ੍ਰੀ ਲਿੰਗ

ਸੰਸਕ੍ਰਿਤ ਸ਼ਬਦ 'ਰੱਜੁ' ਤੋਂ ਵਿਗੜ ਕੇ ਪੰਜਾਬੀ ਸ਼ਬਦ 'ਲੱਜ', 'ਲਾਜੁ' ਬਣ ਗਿਆ ਹੈ। ਸੰਸਕ੍ਰਿਤ ਸ਼ਬਦ 'ਪੁਲਿੰਗ' ਹੈ; ਪਰ ਪੰਜਾਬੀ ਵਿਚ 'ਇਸਤ੍ਰੀ ਲਿੰਗ' ਹੋ ਗਿਆ ਹੈ, ਭਾਵੇਂ ਅੰਤਲਾ (ੁ) ਕਾਇਮ ਰਿਹਾ ਹੈ (ਵੇਖੋ, 'ਵਾਕ ਰਚਨਾ ਵਿਚਾਰ, ਲਿੰਗ')।

**ਟੂਟੀ 'ਲਾਜੁ' ਭਰੈ ਮਤ ਹਾਰੀ ॥੩॥੧੨॥**

*(ਗਉੜੀ ਕਬੀਰ ਜੀ, ਪੰਨਾ ੩੨੫)*

**'ਲਾਜੁ' ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥੨॥੬॥੫੦॥**

*(ਗਉੜੀ ਕਬੀਰ ਜੀ, ਪੰਨਾ ੩੩੩)*

**ਰਾਤਿ ਅਨੇਰੀ ਸੂਝਸਿ ਨਾਹੀ 'ਲਜੁ' ਟੂਕਸਿ ਮੂਸਾ ਭਾਈ ਰੇ ॥੨॥੪॥੧੬॥**

*(ਗਉੜੀ ਚੇਤੀ ਮ: ੧, ਪੰਨਾ ੧੫੬)*

(੨) ਲਾਜ—ਨਾਂਵ, ਇਸਤ੍ਰੀ ਲਿੰਗ—(ਸੰ: ਲੱਜਾ)

**ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ 'ਲਾਜ' ॥੧॥੭॥**

*(ਮ: ੧, ਮਾਝ ਕੀ ਵਾਰ, ਪੰਨਾ ੧੪੦)*

***ਨੋਟ*** : ਸ਼ਬਦ 'ਲਾਜ' ਮੁਕਤਾ-ਅੰਤ ਇਸਤ੍ਰੀ-ਲਿੰਗ ਹੈ; ਪਰ ਜਦੋਂ ਇਹ ਕਿਸੇ 'ਸਮਾਸ' ਵਿਚ ਵਰਤਿਆ ਜਾਏ, ਤਾਂ ਲੋੜ ਅਨੁਸਾਰ ਸਾਰਾ ਸਮਾਸੀ ਸ਼ਬਦ ਪੁਲਿੰਗ ਭੀ ਹੋ ਜਾਂਦਾ ਹੈ, ਜਿਵੇਂ :

**ਬਡੋ 'ਨਿਲਾਜੁ' ਅਜਹੂ ਨਹੀ ਹਾਰਿਓ ॥੫॥੧॥**

*(ਜੈਤਸਰੀ ਰਵਿਦਾਸ ਜੀ, ਪੰਨਾ ੭੧੦)*

## ਵਿਚਿ, ਵਿਚੁ

(੧) ਵਿਚੁ—ਨਾਂਵ—(ਵਿਚੋਲਾ-ਪਨ)

**'ਵਿਚੁ' ਨ ਕੋਈ ਕਰਿ ਸਕੈ ਕਿਸਥੈ ਰੋਵਹਿ ਰੋਜ ॥੯॥**

*(ਬਾਰਹਮਾਹਾ ਮਾਂਝ ਮ: ੫, ਪੰਨਾ ੧੩੫)*

(੨) ਵਿਚਿ—ਸੰਬੰਧਕ

**ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ 'ਵਿਚਿ' ਪਾਹਿ ॥੧॥੨੪॥**

*(ਮਾਝ ਕੀ ਵਾਰ, ਪੰਨਾ ੧੪੯)*

(੩) ਬੀਚੁ—ਨਾਂਵ

**ਹਮ ਤੁਮ 'ਬੀਚੁ' ਭਇਓ ਨਹੀ ਕੋਈ ॥੩॥੩੫॥**

*(ਆਸਾ ਕਬੀਰ ਜੀ, ਪੰਨਾ ੪੦੪)*

**'ਬੀਚੁ' ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ ॥੩॥੪॥੭॥**

*(ਬਿਹਾਗੜਾ ਮ: ੫ ਛੰਤ ਘਰੁ ੨, ਪੰਨਾ ੫੪੬)*

## ਵੇਲ, ਵੇਲਿ

(੧) ਵੇਲ—ਵੱਲ, ਸ਼ਾਖ, ਲੜੀ

**ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ 'ਵੇਲ' ਵਧੰਦੀ ॥੫॥੧॥**

*(ਸਿਰੀਰਾਗੁ ਮ: ੪ ਛੰਤ ਘਰੁ ੨, ਪੰਨਾ ੭੯)*

(੨) ਵੇਲਿ—ਇਸਤ੍ਰੀ, ਲੜੀ

**'ਵੇਲਿ' ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਈ ॥੨॥੧੩॥**

*(ਗਉੜੀ ਚੇਤੀ ਮ: ੧, ਪੰਨਾ ੧੫੫)*

**ਗੁਰਮੁਖਿ ਹਰਿ ਹਰਿ 'ਵੇਲਿ' ਵਧਾਈ ॥**

**ਫਲ ਲਾਗੇ ਹਰਿ ਰਸਕ ਰਸਾਈ ॥੧॥੭॥੫੯॥** *(ਆਸਾ ਮ: ੪, ਪੰਨਾ ੩੬੭)*

# ਬਹੁ-ਵਾਕਾਂਗ ਸ਼ਬਦ

# (Words used in different Parts of Speech)

## ਅੰਤਰੁ, ਅੰਤਰ, ਅੰਤਰਿ

(੧) ਨਾਂਵ—ਅੰਤਰੁ—ਵਿੱਥ, ਫ਼ਰਕ, ਭੇਤ

**ਤੋਹੀ ਮੋਹੀ ਮੋਹੀ ਤੋਹੀ 'ਅੰਤਰੁ' ਕੈਸਾ ॥**

**ਕਨਕ ਕਟਿਕ ਜਲ ਤਰੰਗ ਜੈਸਾ ॥੧॥**

*(ਸਿਰੀਰਾਗੁ ਰਵਿਦਾਸ ਜੀ, ਪੰਨਾ ੯੩)*

(੨) ਸੰਬੰਧਕ—ਅੰਤਰਿ

**ਘਟ ਘਟ 'ਅੰਤਰਿ' ਤੂੰ ਹੈ ਵੁਠਾ ॥੩॥੯॥** *(ਮਾਝ ਮ: ੫, ਪੰਨਾ ੯੭)*

(੩) ਕ੍ਰਿਆ ਵਿਸ਼ੇਸ਼ਣ—ਅੰਤਰਿ

**'ਅੰਤਰਿ ਬਾਹਰਿ' ਤੇਰੀ ਬਾਣੀ ॥੩॥੧੭॥** *(ਮਾਝ ਮ: ੫, ਪੰਨਾ ੯੯)*

(੪) ਵਿਸ਼ੇਸ਼ਣ—ਅੰਤਰ

**ਪੁੰਨ ਦਾਨ ਅਨੇਕ ਨਾਵਣ ਕਿਉ 'ਅੰਤਰ ਮਲੁ' ਧੋਵੈ ॥੩॥੨॥**

*(ਗਉੜੀ ਪੂਰਬੀ ਛੰਤ ਮ: ੧, ਪੰਨਾ ੨੪੩)*

## ਅੰਦਰੁ, ਅੰਦਰਿ

(੧) ਅੰਦਰੁ—ਨਾਂਵ (ਹਿਰਦਾ)

**ਪੰਧਿ ਜੁਲੰਦੜੀ ਮੇਰਾ 'ਅੰਦਰੁ' ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥੧॥੧੭॥**

*(ਸਲੋਕ ਮ: ੫, ਰਾਮਕਲੀ ਕੀ ਵਾਰ ਮ: ੫, ਪੰਨਾ ੯੬੪)*

**'ਅੰਦਰੁ' ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ॥੨॥੨੨॥**

*(ਮ: ੫, ਰਾਮਕਲੀ ਕੀ ਵਾਰ ਮ: ੫, ਪੰਨਾ ੯੬੬)*

(੨) ਅੰਦਰਿ—ਸੰਬੰਧਕ

**ਕਾਇਆ 'ਅੰਦਰਿ' ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ ॥੧੬॥**

*(ਰਾਮਕਲੀ ਕੀ ਵਾਰ ਮ: ੩, ਪੰਨਾ ੯੫੪)*

## ਅਨਤ

(੧) ਵਿਸ਼ੇਸ਼ਣ (ਅਨੰਤ)

**ਰਾਜਾ ਰਾਮੁ ਮਉਲਿਆ 'ਅਨਤ' ਭਾਇ ॥੧॥**

*(ਬਸੰਤੁ ਕਬੀਰ ਜੀ, ਪੰਨਾ ੧੧੯੩)*

(੨) ਕ੍ਰਿਆ ਵਿਸ਼ੇਸ਼ਣ (ਕਿਸ ਹੋਰ ਥਾਂ, ਸੰ: ਅਨਯਤ੍ਰ)

**ਜਨ ਨਾਨਕ ਪਾਇਆ ਅਗਮ ਰੂਪੁ 'ਅਨਤ' ਨ ਕਾਹੂ ਜਾਇ ॥੧॥੪॥**

*(ਸਲੋਕ ਮ: ੫, ਰਾਮਕਲੀ ਕੀ ਵਾਰ ਮ: ੫, ਪੰਨਾ ੯੫੮)*

## ਸਾ

(੧) ਵਿਸ਼ੇਸ਼ਣ—(ਉਹ, ਅਜਿਹੀ)

**'ਸਾ' ਮਤਿ ਨਿਰਮਲ ਕਹੀਅਤ ਧੀਰ ॥੧॥੧੬੧॥** *(ਗਉੜੀ ਮ: ੫, ਪੰਨਾ ੧੯੮)*

(੨) ਸੰਬੰਧਕ—(= ਵਰਗਾ)

**ਸਿਮਰਿ ਸੁਆਮੀ ਹਰਿ 'ਸਾ' ਮੀਤ ॥੪॥੧੬੦॥**

*(ਗਉੜੀ ਮ: ੫, ਪੰਨਾ ੧੯੮)*

(੩) ਪੜਨਾਂਵ—(= ਉਹ)

**ਪਾਰਬ੍ਰਹਮਿ 'ਸਾ' ਅਗਨਿ ਮਹਿ ਸਾੜੀ ॥੧॥੧੬੭॥**

*(ਗਉੜੀ ਮ: ੫, ਪੰਨਾ ੧੯੯)*

(੪) ਕ੍ਰਿਆ—(= ਸੀ)

**ਹੋਣਾ 'ਸਾ' ਸੋਈ ਫੁਨਿ ਹੋਸੀ ਸੁਖੁ ਦੁਖੁ ਕਹਾ ਦਿਖਾਇਓ ॥੨॥੨॥੧੨੩॥**

*(ਗਉੜੀ ਪੂਰਬੀ ਮ: ੫, ਪੰਨਾ ੨੦੫)*

## ਸੋ

(੧) ਕ੍ਰਿਆ, ਭੂਤ ਕਾਲ, ਪੁਲਿੰਗ, ਅੱਨ ਪੁਰਖ, ਇਕ-ਵਚਨ

**ਜਬ ਇਹੁ ਨ 'ਸੋ' ਤਬ ਕਿਨਹਿ ਉਪਾਇਆ ॥੨॥੩੮॥**

*(ਭੈਰਉ ਮ: ੫, ਪੰਨਾ ੧੧੬੧)*

(੨) ਪੜਨਾਂਵੀ ਵਿਸ਼ੇਸ਼ਣ

**'ਸੋ ਸਹੁ' ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ ॥੧੩॥੧॥੩॥**

*(ਸੂਹੀ ਮ: ੩ ਘਰੁ ੧੦ ਅਸਟਪਦੀਆ, ਪੰਨਾ ੭੫੫)*

(੩) ਪੜਨਾਂਵ

**'ਸੋ' ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥੩॥੩॥੩੩॥**

*(ਬਿਲਾਵਲੁ ਮ: ੫, ਪੰਨਾ ੮੦੮)*

## ਸਉ

(੧) ਕ੍ਰਿਆ ਵਿਸ਼ੇਸ਼ਣ (ਸਉ—ਸਉ ਵਾਰੀ)

**ਜੇ 'ਸਉ' ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ ॥੪॥੨॥**

*(ਸਿਰੀਰਾਗੁ ਮ: ੩ ਅਸਟਪਦੀਆ, ਪੰਨਾ ੬੫)*

**ਜੇ 'ਸਉ' ਪ੍ਰਾਨੀ ਲੋਚੈ ਕੋਇ ॥੧॥੧੫॥** *(ਸੁਖਮਨੀ)*

(੨) ਸੰਬੰਧਕ (ਸਉ—ਸਿਉ, ਨਾਲ)

**ਇਹੁ ਮਨੁ ਬਡਾ ਕਿ ਜਾ 'ਸਉ' ਮਨੁ ਮਾਨਿਆ ॥੧॥੪੨॥**

*(ਗਉੜੀ ਕਬੀਰ ਜੀ, ਪੰਨਾ ੩੩੧)*

**ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ 'ਸਉ' ਕਹਉ ਰੇ ॥**

*(ਆਸਾ ਕਬੀਰ ਜੀ, ਪੰਨਾ ੪੮੨)*

(੩) ਕ੍ਰਿਆ (= ਸੌਂ ਰਹੁ)

**ਹਰਿ ਭਗਤਾ ਕਾ ਮੇਲੀ ਸਰਬਤ, 'ਸਉ' ਨਿਸੁਲ ਜਨ ਟੰਗ ਧਰਿ ॥੨॥**

*(ਬਿਲਾਵਲ ਕੀ ਵਾਰ, ਪੰਨਾ ੮੪੯)*

(੪) ਵਿਸ਼ੇਸ਼ਣ

**ਜੇ 'ਸਉ' ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥੨॥੧॥**

*(ਆਸਾ ਦੀ ਵਾਰ)*

## ਸਾਜੁ, ਸਾਜਿ

(੧) ਨਾਂਵ

**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ 'ਸਾਜੁ' ਆਨੈ ॥੩॥੫॥੧੨੬॥**

*(ਗਉੜੀ ਮ: ੫, ਪੰਨਾ ੨੦੬)*

(੨) ਕ੍ਰਿਆ

**ਜਿਨਿ ਤੂ 'ਸਾਜਿ' ਸਵਾਰਿ ਸਿਗਾਰਿਆ ॥੧॥੪॥** *(ਸੁਖਮਨੀ)*

## ਸਾਥ, ਸਾਥੁ, ਸਾਥਿ

(੧) ਸਾਥੁ—ਨਾਂਵ, ਪੁਲਿੰਗ

**ਵਾਟ ਵਟਾਊ ਆਇਆ ਨਿਤ ਚਲਦਾ 'ਸਾਥੁ' ਦੇਖੁ ॥੨॥੧੩॥**

*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੬੧)*

**ਮੁਠਾ ਆਪਿ ਮੁਹਾਏ 'ਸਾਥੈ' ॥੧॥੫॥** *(ਮਾਝ ਕੀ ਵਾਰ, ਪੰਨਾ ੧੪੦)*

(੨) ਸਾਥ—ਨਾਂਵ, ਇਸਤ੍ਰੀ ਲਿੰਗ

**ਚੰਦੁ ਸੂਰਜੁ ਦੁਇ 'ਸਾਥ' ਚਲਾਈ ॥੨॥੩੬॥**

*(ਆਸਾ ਕਬੀਰ ਜੀ, ਪੰਨਾ ੪੮੪)*

(੩) ਕ੍ਰਿਆ ਵਿਸ਼ੇਸ਼ਣ—ਸਾਥਿ (ਨਾਲਿ)

**ਅਨਿਕ ਰੰਗ ਮਾਇਆ ਕੇ ਪੇਖੇ ਕਿਛੁ 'ਸਾਥਿ' ਨ ਚਾਲੈ ਭੋਰਾ ॥੧॥੭॥੧੧॥**

*(ਗੂਜਰੀ ਮ: ੫ ਘਰੁ ੨, ਪੰਨਾ ੪੯੯)*

## 'ਸਬਦੁ'

ਇਸ ਸ਼ਬਦ ਨੂੰ ਚੰਗੀ ਤਰ੍ਹਾਂ ਨਾ ਸਮਝਣ ਕਰਕੇ ਕਈ ਥਾਈਂ ਗੁਰਬਾਣੀ ਦੇ ਅਰਥ ਕਰਨ ਵਿਚ ਬੜਾ ਭੁਲੇਖਾ ਪੈ ਜਾਂਦਾ ਹੈ, ਸੋ ਖੋਜੀ ਸੱਜਣ ਇਸ ਵਲ ਵਧੀਕ ਧਿਆਨ ਦੇਣ।

(੧) ਨਾਂਵ—ਕਰਤਾ ਕਾਰਕ

**ਗੁਰ ਕਾ 'ਸਬਦੁ' ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥੧॥੩॥੩੦॥**

*(ਆਸਾ ਮ: ੧, ਪੰਨਾ ੩੫੯)*

(੨) ਨਾਂਵ—ਕਰਮ ਕਾਰਕ

**ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ 'ਸਬਦੁ' ਵੀਚਾਰੇ ॥ਰਹਾਉ॥੬੫॥**

*(ਸੋਰਠਿ ਮ: ੫ ਘਰੁ ੩, ਪੰਨਾ ੬੨੫)*

(੩) ਨਾਂਵ—ਕਰਣ ਕਾਰਕ

**ਗੁਰ ਕੈ 'ਸਬਦਿ' ਵਿਚਹੁ ਮੈਲੁ ਗਵਾਇ ॥੨॥੮॥**

*(ਵਡਹੰਸੁ ਮ: ੩, ਪੰਨਾ ੫੬੦)*

(੪) ਨਾਂਵ—ਅਧਿਕਰਣ ਕਾਰਕ

**ਗੁਰ ਕੈ 'ਸਬਦਿ' ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ ॥੬॥੧॥**

*(ਸੂਹੀ ਮ: ੩ ਘਰੁ ੧ ਅਸਟਪਦੀਆ, ਪੰਨਾ ੭੫੩)*

(੫) 'ਸ਼ਬਦ' ਸੰਸਕ੍ਰਿਤ ਲਫ਼ਜ਼ ਹੈ, ਅਤੇ 'ਨਾਂਵ' ਹੈ। ਇਸ ਦਾ ਮੂਲ ਧਾਤੂ 'ਸ਼ਬਦ' ਹੈ, ਇਸ ਦਾ ਅਰਥ ਹੈ, 'ਉੱਚਾਰਨਾ, ਬੁਲਾਉਣਾ, ਨਾਮ ਰੱਖਣਾ'। ਸੋ, ਇਹ ਲਫ਼ਜ਼ 'ਨਾਂਵ' ਭੀ ਹੈ ਤੇ 'ਕ੍ਰਿਆ' ਭੀ ਹੋ ਸਕਦਾ ਹੈ। ਇਸ ਦਾ ਪ੍ਰਾਕ੍ਰਿਤ ਰੂਪ 'ਸੱਦ' ਹੈ, ਜੋ 'ਸ਼ਬਦ' ਵਾਂਗ 'ਨਾਂਵ' ਭੀ ਹੈ ਤੇ 'ਕ੍ਰਿਆ' ਭੀ। ਸ਼ਬਦ 'ਸੱਦ' 'ਨਾਂਵ' ਰੂਪ ਵਿਚ ਗੁਰਬਾਣੀ ਵਿਚ ਵਰਤਿਆ ਗਿਆ ਹੈ। ਜਿਵੇਂ, ਰਾਮਕਲੀ 'ਸਦੁ'।

**ਘਰਿ ਘਰਿ ਏਹੋ ਪਾਹੁਚਾ 'ਸਦੜੇ' ਨਿਤ ਪਵੰਨਿ ॥੪॥੧॥**

*(ਸੋਹਿਲਾ ਰਾਗ ਗਉੜੀ ਦੀਪਕੀ ਮ: ੧)*

(੬) ਜਿਵੇਂ ਉੱਪਰਲੀਆਂ ਤੁਕਾਂ ਵਿਚ 'ਸਦੁ' ਅਤੇ 'ਸਦੜੇ' ਦੇ ਅਰਥ ਹਨ 'ਸਨੇਹਾ', ਤਿਵੇਂ ਲਫ਼ਜ਼ 'ਸ਼ਬਦ' ਭੀ 'ਸਨੇਹਾ' ਅਰਥ ਵਿਚ ਵਰਤਿਆ ਮਿਲਦਾ ਹੈ, ਜਿਵੇਂ :

**ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ 'ਸਬਦੁ' ਪਠਾਈ ॥੫॥੧॥**

*(ਮਲਾਰ ਮ: ੧ ਅਸਟਪਦੀਆ, ਪੰਨਾ ੧੨੭੩)*

'ਸ਼ਬਦ' ਧਾਤੂ ਦੇ ਪ੍ਰਾਕ੍ਰਿਤ ਰੂਪ 'ਸੱਦ' ਧਾਤੂ ਤੋਂ ਕ੍ਰਿਆ 'ਰਾਮਕਲੀ ਸਦੁ' ਵਿਚ ਇਉਂ ਵਰਤੀ ਗਈ ਹੈ :

**ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ 'ਸਦਾਇਆ' ॥੪॥.....**
**ਕੇਸੋ ਗੁਪਾਲ ਪੰਡਿਤ 'ਸਦਿਅਹੁ' ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥੫॥**

*(ਪੰਨਾ ੯੨੩)*

(੭) ਜਿਵੇਂ ਲਫ਼ਜ਼ 'ਸ਼ਬਦ' ਸੰਸਕ੍ਰਿਤ ਧਾਤੂ ਦਾ ਪ੍ਰਾਕ੍ਰਿਤ ਰੂਪ 'ਸੱਦ' 'ਕ੍ਰਿਆ' ਰੂਪ ਵਿਚ ਵਰਤਿਆ ਗਿਆ ਹੈ, ਇਸੇ ਤਰ੍ਹਾਂ ਧਾਤੂ 'ਸ਼ਬਦ' ਭੀ 'ਕ੍ਰਿਆ' ਰੂਪ ਵਿਚ ਮਿਲਦਾ ਹੈ, ਜਿਵੇਂ:

**ਆਪੇ ਦੇਵੈ 'ਸਬਦਿ' ਬੁਲਾਏ ॥**
**ਮਹਲੀ ਮਹਲਿ ਸਹਜ ਸੁਖੁ ਪਾਏ ॥**
**ਨਾਨਕ ਨਾਮਿ ਮਿਲੈ ਵਡਿਆਈ**
**ਆਪੇ ਸੁਣਿ ਸੁਣਿ ਧਿਆਵਣਿਆ ॥੮॥੧੩॥੧੪॥**
ਸਬਦਿ—ਸੱਦ ਕੇ। *(ਮਾਝ ਮ: ੩ ਅਸਟਪਦੀਆ, ਪੰਨਾ ੧੧੭)*

ਇਹ ਲਫ਼ਜ਼ 'ਸਬਦਿ' 'ਕ੍ਰਿਆ' ਹੈ ਜਾਂ 'ਨਾਂਵ, ਕਰਣ ਕਾਰਕ'? ਇਸ ਸੰਸੇ ਦੀ ਨਿਵਿਰਤੀ ਵਾਸਤੇ ਹੇਠ-ਲਿਖਿਆ ਪ੍ਰਮਾਣ ਕਾਫ਼ੀ ਹੈ। ਇਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਹ ਦੋਵੇਂ ਸ਼ਬਦ ਸਾਹਿਬ ਗੁਰੂ ਅਮਰਦਾਸ ਜੀ ਦੇ ਉਚਾਰੇ ਹੋਏ ਹਨ, ਇਸੇ ਮਾਝ ਰਾਗ ਦੀਆਂ ਅਸਟਪਦੀਆਂ ਵਿਚ ਹੀ ਹਨ। ਦੋਹਾਂ ਤੁਕਾਂ ਦਾ ਇਕ ਇਕ ਅੱਖਰ ਮਿਲਦਾ ਹੈ:

**ਆਪੇ ਦੇਵੈ 'ਸਦਿ' ਬੁਲਾਏ ॥**
**ਆਪਣਾ ਨਾਉ ਮੰਨਿ ਵਸਾਏ ॥**
**ਨਾਨਕ ਨਾਮੁ ਮਿਲੈ ਵਡਿਆਈ**
**ਅਨਦਿਨੁ ਸਦਾ ਗੁਣ ਗਾਵਣਿਆ ॥੮॥੨੮॥੨੯॥**
*(ਮਾਝ ਮ: ੩ ਅਸਟਪਦੀਆ, ਪੰਨਾ ੧੨੭)*

## ਹਉ

(੧) ਪੜਨਾਂਵ (ਹਉ = ਮੈਂ)

**'ਹਉ' ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥੩॥**
*(ਸੂਹੀ ਮ: ੫ ਗੁਣਵੰਤੀ, ਪੰਨਾ ੭੬੩)*

(੨) ਨਾਂਵ (ਹਉ = ਹਉਮੈ)

**'ਹਉ' ਛੁਟਕੈ ਹੋਇ ਅਨੰਦੁ ਤਿਹ, 'ਹਉ' ਨਾਹੀ ਤਹ ਆਪਿ ॥੫੧॥**
*(ਗਉੜੀ ਬਾਵਨ ਅਖਰੀ ਮ: ੫, ਪੰਨਾ ੨੬੦)*

## ਖੋਜੁ

(੧) ਨਾਂਵ, ਪੁਲਿੰਗ

**ਹਰਿ ਦਸਹੁ ਸੰਤਹੁ ਜੀ ਹਰਿ 'ਖੋਜੁ' ਪਵਾਈ ਜੀਉ ॥੩॥੭੦॥**

*(ਗਉੜੀ ਮਾਝ ਮ: ੪, ਪੰਨਾ ੧੭੫)*

**ਹਮਰੈ 'ਖੋਜਿ' ਪਰਹੁ ਮਤਿ ਕੋਈ ॥੩॥** *(ਗਉੜੀ ਕਬੀਰ ਜੀ, ਪੰਨਾ ੩੨੪)*

**ਨਦੀ ਤਰੰਦੜੀ ਮੈਡਾ 'ਖੋਜੁ' ਨ ਖੁੰਭੈ ਮੰਝਿ ਮੁਹਬਤਿ ਤੇਰੀ ॥੧॥੯॥**

*(ਸਲੋਕ ਮ: ੫, ਗੂਜਰੀ ਕੀ ਵਾਰ ਮ: ੫, ਪੰਨਾ ੫੨੦)*

(੨) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਆਵੈ ਨ ਜਾਇ ਮਰੈ ਨ ਜੀਵੈ ਤਾਸੁ 'ਖੋਜੁ' ਬੈਰਾਗੀ ॥੧॥੩॥੪੭॥**

*(ਗਉੜੀ ਕਬੀਰ ਜੀ, ਪੰਨਾ ੩੩੩)*

## ਜੋਗੁ

(੧) ਨਾਂਵ

**'ਜੋਗੁ' ਨ ਭਗਵੀ ਕਪੜੀ 'ਜੋਗੁ' ਨ ਮੈਲੇ ਵੇਸਿ ॥੬੪॥**

*(ਵਾਰਾਂ ਤੇ ਵਧੀਕ ਸਲੋਕ ਮ: ੩, ਪੰਨਾ ੧੪੨੦)*

(੨) ਸੰਬੰਧਕ

**ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ 'ਜੋਗੁ' ॥੨੭॥**

*(ਵਾਰਾਂ ਤੇ ਵਧੀਕ ਸਲੋਕ ਮ: ੧, ਪੰਨਾ ੧੪੧੨)*

(੩) ਵਿਸ਼ੇਸ਼ਣ

**ਤੇਰਾ ਕੀਤਾ ਜਾਤੋ ਨਾਹੀ ਮੈਨੋ 'ਜੋਗੁ' ਕੀਤੋਈ ॥੧॥**

*(ਸਲੋਕ ਮ: ੫, ਪੰਨਾ ੧੪੨੯)*

## ਜਿਨਿ

(੧) ਪੜਨਾਂਵ, ਸੰਬੰਧ ਵਾਚਕ, ਕਰਤਾ ਕਾਰਕ, ਇਕ-ਵਚਨ

**'ਜਿਨਿ' ਰਾਮੁ ਜਾਨਿਆ ਤਿਨਹਿ ਪਛਾਨਿਆ ॥੧॥੧੯॥**

*(ਗਉੜੀ ਕਬੀਰ ਜੀ, ਪੰਨਾ ੩੨੭)*

(੨) ਕ੍ਰਿਆ ਵਿਸ਼ੇਸ਼ਣ (ਜਿਨਿ = ਮਤ)

**ਧਨੁ ਦਾਰਾ ਸੰਪਤਿ ਸਗਲ 'ਜਿਨਿ' ਅਪੁਨੀ ਕਰਿ ਮਾਨਿ ॥੫॥**

*(ਸਲੋਕ ਮ: ੯, ਪੰਨਾ ੧੪੨੬)*

**ਮੇਰੀ ਪ੍ਰੀਤਿ ਗੋਬਿੰਦ ਸਿਉ 'ਜਿਨਿ' ਘਟੈ ॥੨॥**

*(ਧਨਾਸਰੀ ਰਵਿਦਾਸ ਜੀ, ਪੰਨਾ ੬੯੪)*

## ਤੈ

(੧) ਅਨੁਸੰਬੰਧਕ ਪੜਨਾਂਵ ('ਤਿਸੁ' ਤੋਂ), 'ਸੰਪ੍ਰਦਾਨ ਕਾਰਕ' ਇਕ-ਵਚਨ

**ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ 'ਤੈ' ਦੇਇ ॥੨॥੨੪॥੫੭॥**

*(ਸਿਰੀਰਾਗੁ ਮ: ੩, ਪੰਨਾ ੩੬)*

(੨) ਪੁਰਖ ਵਾਚਕ ਪੜਨਾਂਵ, ਮੱਧਮ ਪੁਰਖ, ਇਕ-ਵਚਨ

**ਉਠਿ ਵੰਞੁ ਵਟਾਊੜਿਆ 'ਤੈ' ਕਿਆ ਚਿਰੁ ਲਾਇਆ ॥੧॥੨॥੧੧॥**

*(ਆਸਾ ਮ: ੫ ਛੰਤ ਘਰੁ ੭, ਪੰਨਾ ੪੫੯)*

(੩) ਯੋਜਕ

**ਜੇਤਾ ਊਡਹਿ ਦੂਖ ਘਣੇ ਨਿਤ ਦਾਝਹਿ 'ਤੈ' ਬਿਲਲਾਹਿ ॥੨॥੩॥੨੦॥**

*(ਸਿਰੀਰਾਗੁ ਮ: ੩ ਅਸਟਪਦੀਆ, ਪੰਨਾ ੬੬)*

## ਤਉ

(੧) ਪੜਨਾਂਵ—

(ੳ) ਸੰਬੰਧ ਕਾਰਕ (= ਤੇਰੀ)

**ਫਿਰਤ ਫਿਰਤ ਪ੍ਰਭ ਆਇਆ ਪਰਿਆ 'ਤਉ' ਸਰਨਾਇ ॥੧॥੨੦॥**

*(ਸੁਖਮਨੀ ਮ: ੫)*

(ਅ) ਪੜਨਾਂਵ; ਕਰਮ ਕਾਰਕ (= ਤੈਨੂੰ)

**ਰੇ ਮਨ ਮੈ 'ਤਉ' ਛਿਨ ਛਿਨ ਸਮਝਾਵਾ ॥੧੩॥**

*(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ ੩੪੦)*

(੨) ਕਰਤਾ ਕਾਰਕ (= ਤੈਂ, ਤੂੰ)

**ਜਿਨ ਕਉ ਪ੍ਰੇਮੁ ਪਿਆਰੁ 'ਤਉ' ਆਪੇ ਲਾਇਆ ਕਰਮੁ ਕਰਿ ॥੧੩॥**

*(ਵਾਰਾਂ ਤੇ ਵਧੀਕ ਸਲੋਕ ਮ: ੪, ਪੰਨਾ ੧੪੨੨)*

(੩) ਕ੍ਰਿਆ ਵਿਸ਼ੇਸ਼ਣ (= ਤਾਂ, ਤਦੋਂ)

**ਖੇਲੁ ਸੰਕੋਚੈ 'ਤਉ' ਨਾਨਕ ਏਕੈ ॥੭॥੨੧॥** *(ਗਉੜੀ ਸੁਖਮਨੀ)*

## ਨਾਵਣ, ਨਾਵਣੁ

(੧) ਨਾਵਣ—ਭਾਵਾਰਥਕ ਕਾਰਦੰਤਕ

**'ਨਾਵਣ' ਚਲੇ ਤੀਰਥੀ ਮਨਿ੍ ਖੋਟੈ ਤਨਿ ਚੋਰਿ ॥੨॥੧੨॥**

*(ਮ: ੧, ਸੂਹੀ ਕੀ ਵਾਰ ਮ: ੩, ਪੰਨਾ ੭੮੯)*

(੨) ਨਾਵਣੁ—ਨਾਂਵ, ਪੁਲਿੰਗ, ਇਕ-ਵਚਨ, ਕਰਤਾ ਕਾਰਕ

**'ਨਾਵਣੁ' ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥੪॥੧੦॥**

*(ਤੁਖਾਰੀ ਮ: ੪ ਛੰਤ, ਪੰਨਾ ੧੧੧੬)*

## ਬਾਹਰੁ, ਬਾਹਰਿ

(੧) ਬਾਹਰੁ—ਨਾਂਵ

**ਅੰਤਰਿ ਵਸਤੁ ਮੂੜਾ 'ਬਾਹਰੁ' ਭਾਲੇ ॥੭॥੧੩॥੧੪॥**

*(ਮਾਝ ਮ: ੩ ਅਸਟਪਦੀਆ, ਪੰਨਾ ੧੧੭)*

(੨) ਬਾਹਰਿ—ਕ੍ਰਿਆ ਵਿਸ਼ੇਸ਼ਣ

**ਜੇਹਾ ਅੰਦਰਿ ਪਾਏ ਤੇਹਾ ਵਰਤੇ ਆਪੇ 'ਬਾਹਰਿ' ਪਾਵਣਿਆ ॥੭॥੧੪॥੧੫॥**

*(ਮਾਝ ਮ: ੩ ਅਸਟਪਦੀਆ, ਪੰਨਾ ੧੧੮)*

## ਮੋ

(੧) ਸੰਬੰਧਕ (= ਵਿਚ)

**ਜੋ ਸੰਪਤਿ ਅਪਨੀ ਕਰਿ ਮਾਨੀ ਛਿਨ 'ਮੋ' ਭਈ ਪਰਾਈ ॥੨॥੨॥**

*(ਮਾਰੂ ਮ: ੯, ਪੰਨਾ ੧੦੦੮)*

(੨) ਪੜਨਾਂਵ (ਮੋ ਕਉ—ਮੈਨੂੰ)

***ਨੋਟ :*** (ਸੰਬੰਧਕਾਂ ਦੇ ਨਾਲ ਵਰਤਿਆ ਜਾਣ ਵਾਲਾ ਰੂਪ।)

**'ਮੋ' ਕਉ ਸਤਿਗੁਰ ਸਬਦਿ ਬੁਝਾਇਓ ॥੧॥ਰਹਾਉ॥੧੩੨॥**

*(ਗਉੜੀ ਮ: ੫, ਪੰਨਾ ੨੦੮)*

# ਬਹੁ-ਅਰਥਕ ਸ਼ਬਦ

## ਅਮਲੁ

(੧) ਅਮਲੁ—ਨਸ਼ਾ

**'ਅਮਲੁ' ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥੧॥੫॥**

*(ਸਿਰੀਰਾਗੁ ਮ: ੧, ਪੰਨਾ ੧੫)*

(੨) ਅਮਲੁ—ਕੰਮ

**'ਅਮਲੁ' ਕਰਿ ਧਰਤੀ ਬੀਜੁ ਸਬਦੋ ਕਰਿ**
**ਸਚ ਕੀ ਆਬ ਨਿਤ ਦੇਹਿ ਪਾਣੀ ॥੧॥੨੭॥** *(ਸਿਰੀਰਾਗੁ ਮ: ੧, ਪੰਨਾ ੨੩)*

## ਸੋਇ

(੧) ਪੜਨਾਂਵੀ ਵਿਸ਼ੇਸ਼ਣ—(ਉਹ)

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਦਿਨੁ ਨੇੜੈ ਆਇਆ 'ਸੋਇ' ॥੪॥੧॥੪॥**

*(ਸਿਰੀਰਾਗੁ ਪਹਰੇ ਮ: ੫, ਪੰਨਾ ੭੭)*

(੨) ਪੜਨਾਂਵ (= ਉਹ)

**ਕੁਦਰਤਿ ਕਰਿ ਕੈ ਵਸਿਆ 'ਸੋਇ' ॥੧॥੪॥**

*(ਸਿਰੀਰਾਗ ਕੀ ਵਾਰ ਮ: ੪, ਪੰਨਾ ੮੪)*

(੩) ਨਾਂਵ—(ਸੋਇ—ਸੋਭਾ)

**ਸੁਣਿ ਸੁਣਿ ਜੀਵਾ 'ਸੋਇ' ਤੁਮਾਰੀ ॥੧॥੩੩॥** *(ਮਾਝ ਮ: ੫, ਪੰਨਾ ੧੦੪)*

(੪) ਕ੍ਰਿਆ

**ਦ੍ਰਿਸਟਿ ਨ ਆਵਹਿ ਅੰਧ ਅਗਿਆਨੀ**
**'ਸੋਇ ਰਹਿਓ' ਮਦ ਮਾਵਤ ਹੇ ॥੩॥੨॥੮੮॥**

*(ਬਿਲਾਵਲੁ ਮ: ੫, ਪੰਨਾ ੮੨੨)*

## ਸਾਹੁ

(੧) ਸਾਹੁ—ਸੁਆਸ

**ਜੀਉ ਪਿੰਡੁ ਸਭੁ ਤਿਸ ਦਾ 'ਸਾਹੁ' ਤਿਨੈ ਵਿਚਿ ਪਾਇਆ ॥੪॥੫॥**

*(ਮਾਰੂ ਮ: ੧ ਅਸਟਪਦੀਆ, ਪੰਨਾ ੧੦੧੧)*

(੨) ਸਾਹੁ—ਸ਼ਾਹ, ਰਾਸ ਪੂੰਜੀ ਦੇਣ ਵਾਲਾ

**ਗੁਰੁ ਸਤਿਗੁਰੁ ਸਚਾ 'ਸਾਹ' ਹੈ ਸਿਖ ਦੇਇ ਹਰਿ ਰਾਸੇ ॥੧॥੩॥੧੦॥**

*(ਆਸਾ ਮ: ੪ ਛੰਤ ਘਰੁ ੪, ਪੰਨਾ ੪੪੯)*

## ਸਿਖ, ਸਿਖੁ

(੧) ਨਾਂਵ—ਇਸਤ੍ਰੀ ਲਿੰਗ (ਸਿਖ—ਸਿੱਖਿਆ)

**ਨਾਨਕੁ 'ਸਿਖ' ਦੇਇ ਮਨ ਪ੍ਰੀਤਮ ਸਾਧ ਸੰਗਿ ਭ੍ਰਮੁ ਜਾਲੇ ॥੧॥੧॥੨॥**

*(ਸਿਰੀਰਾਗੁ ਮ: ੫ ਛੰਤ, ਪੰਨਾ ੭੯)*

(੨) ਨਾਂਵ, ਪੁਲਿੰਗ (ਇਕ-ਵਚਨ—ਸਿਖੁ)

**ਤਿਸ ਕੈ ਸੰਗਿ 'ਸਿਖੁ' ਉਧਰੈ ਨਾਨਕ ਹਰਿ ਗੁਨ ਗਾਉ ॥੧(ਸਲੋਕ)॥੧੮॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੬)*

(ਬਹੁ-ਵਚਨ—ਸਿਖ)

**ਸਚਿਆਰ 'ਸਿਖ' ਬਹਿ ਸਤਿਗੁਰ ਪਾਸਿ ਘਾਲਨਿ**
**ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥੧॥੧੦॥**

*(ਗਉੜੀ ਕੀ ਵਾਰ ਮ: ੪, ਪੰਨਾ ੩੦੫)*

(ਸਿਖਿ—ਸਿਖ ਨੇ)

**ਗੁਰ ਕੈ 'ਸਿਖਿ' ਸਤਿਗੁਰੂ ਧਿਆਇਆ ॥੬॥੧॥**

*(ਗੋਂਡ ਮ: ੫ ਅਸਟਪਦੀਆ, ਪੰਨਾ ੮੬੮)*

(੩) ਸਿਖੁ—ਕ੍ਰਿਆ; ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ।

**ਗੁਰ ਮਿਲਿ ਚਜੁ ਅਚਾਰੁ 'ਸਿਖੁ' ਤੁਧੁ ਕਦੇ ਨ ਲਗੈ ਦੁਖੁ ॥੩॥੨੩॥੯੩॥**

*(ਸਿਰੀਰਾਗੁ ਮ: ੫, ਪੰਨਾ ੫੦)*

(੪) ਨਾਂਵ, ਇਸਤ੍ਰੀ ਲਿੰਗ: (ਚੋਟੀ, ਬੋਦੀ)

**ਮੂੰਡੁ ਮੁਡਾਇ ਜਟਾ 'ਸਿਖ' ਬਾਧੀ ਮੋਨਿ ਰਹੇ ਅਭਿਮਾਨਾ ॥੫॥੭॥**

*(ਮਾਰੂ ਮ: ੧ ਅਸਟਪਦੀਆ, ਪੰਨਾ ੧੦੧੩)*

## ਸੇਤੁ

(੧) ਵਿਸ਼ੇਸ਼ਣ—ਸੰਸਕ੍ਰਿਤ ਸ਼ਬਦ ਸ਼੍ਵੇਤ = ਚਿੱਟਾ, ਸਫ਼ੈਦ

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥੭॥**

*(ਬਾਰਹਮਾਹਾ ਮਾਂਝ ਮ: ੫, ਪੰਨਾ ੧੩੪)*

(੨) ਨਾਂਵ—ਸੰਸਕ੍ਰਿਤ ਸ਼ਬਦ 'ਸੇਤੁ' = ਪੁਲ

**ਗੁਰਮੁਖਿ ਬਾਂਧਿਓ 'ਸੇਤੁ' ਬਿਧਾਤੈ ॥੪੦॥** *(ਸਿਧ ਗੋਸਟਿ, ਪੰਨਾ ੯੪੨)*

## ਸਭਾ

(੧) ਨਾਂਵ, ਇਸਤ੍ਰੀ ਲਿੰਗ (= ਮਜਲਸ, ਇਕੱਠ, ਸੰਗ, ਸੰਗਤਿ)

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ 'ਸਭਾ' ॥੪॥੬॥੭੬॥**

*(ਸਿਰੀਰਾਗੁ ਮ: ੫, ਪੰਨਾ ੪੪)*

**ਗੁਰ 'ਸਭਾ' ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥੨॥੪॥**

*(ਮ: ੩, ਸਿਰੀਰਾਗੁ ਕੀ ਵਾਰ, ਪੰਨਾ ੮੪)*

**ਸਿਧ 'ਸਭਾ' ਕਰਿ ਆਸਣਿ ਬੈਠੇ ਸੰਤ 'ਸਭਾ' ਜੈਕਾਰੋ ॥**

*(ਸਿਧ ਗੋਸਟਿ, ਪੰਨਾ ੯੩੮)*

(੨) ਵਿਸ਼ੇਸ਼ਣ (= ਸਾਰੀ)

**ਜਾ ਪਤਿ ਲੇਖੈ ਨਾ ਪਵੈ 'ਸਭਾ' ਪੂਜ ਖੁਆਰੁ ॥੨॥੮॥**

*(ਸਿਰੀਰਾਗੁ ਮਹਲਾ ੧, ਪੰਨਾ ੧੭)*

**ਹਉਮੈ 'ਸਭਾ' ਗਣਤ ਹੈ ਗਣਤੈ ਨਉ ਸੁਖੁ ਨਾਹਿ ॥**

*(ਸਿਰੀਰਾਗੁ ਮ: ੩, ਪੰਨਾ ੩੬)*

**ਹਥੀ**

(੧) ਨਾਂਵ, ਪੁਲਿੰਗ, ਕਰਣ ਕਾਰਕ, ਬਹੁ-ਵਚਨ

**'ਹਥੀ' ਸਿਰੁ ਖੋਹਾਇ, ਨ ਭਦੁ ਕਰਾਇਆ ॥੧੬॥**
ਹਥੀ—ਹੱਥਾਂ ਨਾਲ। *(ਮਲਾਰ ਕੀ ਵਾਰ ਮ: ੧, ਪੰਨਾ ੧੨੮੫)*

(੨) ਨਾਂਵ, ਇਸਤ੍ਰੀ ਲਿੰਗ (ਤਲੀ, ਚੂੰਢੀ, ਦਵਾਈ)

**'ਹਥੀ' ਦਿਤੀ ਪ੍ਰਭਿ ਦੇਵਣਹਾਰੈ ॥**
**ਜਨਮ ਮਰਣ ਰੋਗ ਸਭਿ ਨਿਵਾਰੇ ॥੪॥੩੫॥੪੨॥** *(ਮਾਝ ਮ: ੫, ਪੰਨਾ ੧੦੬)*

**ਹਾਥ, ਹਾਥੁ**

(੧) ਹਾਥ—ਨਾਂਵ, ਇਸਤ੍ਰੀ ਲਿੰਗ (ਡੂੰਘਾਈ)

**ਤੇਰੀ ਕੀਮਤਿ ਨ ਪਵੈ ਸਭ ਡਿਠੀ ਠੋਕਿ ਵਜਾਇ ॥**
**ਕਹਣੈ 'ਹਾਥ' ਨ ਲਭਈ ਸਚਿ ਟਿਕੈ ਪਤਿ ਪਾਇ ॥੫॥੧੩॥**
*(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੬੧)*

(੨) ਹਾਥੁ—

(ੳ) ਨਾਂਵ, ਪੁਲਿੰਗ, ਇਕ-ਵਚਨ

**'ਹਾਥੁ' ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥੧॥੨੩॥**
*(ਦੇਵਗੰਧਾਰੀ ਮ: ੫, ਪੰਨਾ ੫੩੨)*

(ਅ) (ਹਾਥਿ—ਹੱਥ ਵਿਚ)

**'ਹਾਥਿ' ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥੯॥੬੨॥**
*(ਮਾਰੂ ਮ: ੫ ਸੋਲਹੇ, ਪੰਨਾ ੧੦੮੬)*

(ੲ) ਨਾਂਵ, ਬਹੁ-ਵਚਨ—(ਹੱਥਾਂ ਵਿਚ)

**'ਹਾਥ' ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥੬॥੭॥**
*(ਮਾਰੂ ਮ: ੧ ਅਸਟਪਦੀਆ, ਪੰਨਾ ੧੦੧੩)*

**ਖੋੜ**

(੧) ਵਿਸ਼ੇਸ਼ਣ—ਖੋੜ—ਸੋਲਾਂ

**'ਖੋੜ' ਸੀਗਾਰ ਕਰੈ ਅਤਿ ਪਿਆਰੀ ॥੩॥੧੦॥**
*(ਗਉੜੀ ਮ: ੧ ਅਸਟਪਦੀਆ, ਪੰਨਾ ੨੨੫)*

(੨) ਨਾਂਵ

**ਖਖਾ ਇਹੈ 'ਖੋੜਿ' ਮਨੁ ਆਵਾ॥**
**'ਖੋੜੇ' ਛਾਡਿ ਨ ਦਹਦਿਸ ਧਾਵਾ॥੮॥**

*(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ ੩੪੦)*

## ਜੀਉ

(੧) ਨਾਂਵ

**ਜਿਸੁ ਮਿਲਿ ਜਪੀਐ ਨਾਉ, ਤਿਸੁ 'ਜੀਉ' ਅਰਪੀਐ॥੧੭॥**

*(ਗੂਜਰੀ ਕੀ ਵਾਰ ਮ: ੫, ਪੰਨਾ ੫੨੨)*

(੨) ਕ੍ਰਿਆ

**ਉਦਮ ਕਰੇਦਿਆ 'ਜੀਉ' ਤੂੰ ਕਮਾਵਦਿਆ ਸੁਖ ਭੁੰਚੁ॥੧॥੧੭॥**

*(ਸਲੋਕੁ ਮ: ੫, ਗੂਜਰੀ ਕੀ ਵਾਰ ਮ: ੫, ਪੰਨਾ ੫੨੨)*

(੩) ਵਿਸਮਿਕ—(ਕਿਸੇ ਨੂੰ ਆਦਰ ਨਾਲ ਬੁਲਾਣ ਵਾਸਤੇ)

**ਵਾਹਿ ਗੁਰੂ ਵਾਹਿ ਗੁਰੂ ਵਾਹਿ ਗੁਰੂ ਵਾਹਿ 'ਜੀਉ'॥**

*(ਸਵਈਏ ਮਹਲੇ ਚਉਥੇ ਕੇ, ਗਯੰਦ, ਪੰਨਾ ੧੪੦੨)*

## ਜੋਇ

(੧) ਕ੍ਰਿਆ; ਪੂਰਬ ਪੂਰਣ ਕਾਰਦੰਤਕ (ਜੋਇ—ਖੋਜ ਕੇ)

**ਬੇਦ ਪੁਰਾਨ ਸਭ ਦੇਖੇ 'ਜੋਇ'॥੨॥੧॥**

*(ਬਸੰਤੁ ਰਾਮਾਨੰਦ ਜੀ, ਪੰਨਾ ੧੧੯੫)*

(੨) ਨਾਂਵ--ਇਸਤ੍ਰੀ ਲਿੰਗ (ਜੋਇ—ਇਸਤ੍ਰੀ)

**'ਜੋਇ' ਖਸਮੁ ਹੈ ਜਾਇਆ॥੧॥੩॥** *(ਬਸੰਤੁ ਕਬੀਰ ਜੀ, ਪੰਨਾ ੧੧੯੬)*

## ਜਾਗੁ

(੧) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਕਿਆ ਤੂ ਸੋਇਆ 'ਜਾਗੁ' ਇਆਨਾ॥੩॥੨॥**

*(ਸੂਹੀ ਰਵਿਦਾਸ ਜੀ, ਪੰਨਾ ੭੯੪)*

(੨) ਭਵਿੱਖਤ ਕਾਲ, ਅੱਨ ਪੁਰਖ, ਇਕ-ਵਚਨ (ਜਾਇਗਾ)

**ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨ 'ਜਾਗੁ' ॥੨॥੧੫॥੮੫॥**

*(ਸਿਰੀਰਾਗੁ ਮ: ੫, ਪੰਨਾ ੪੭)*

## ਜਲੁ

(੧) ਕ੍ਰਿਆ

**ਦੂਰਜਨ ਤੂ 'ਜਲੁ' ਭਾਹੜੀ ਵਿਛੋੜੇ ਮਰਿ ਜਾਹਿ ॥੨॥੨॥**

*(ਮ: ੫, ਮਾਰੂ ਕੀ ਵਾਰ ਮ: ੫, ਪੰਨਾ ੧੦੯੪)*

(੨) ਨਾਂਵ

**ਨਾਨਕ ਗੁਰਮੁਖਿ ਸਹਜਿ ਮਿਲਾਏ ਜਿਉ 'ਜਲੁ' ਜਲਹਿ ਸਮਾਵੈ ॥੮॥੧॥੯॥**

*(ਬਸੰਤੁ ਹਿੰਡੋਲੁ ਮ: ੪ ਘਰੁ ੨ ਅਸਟਪਦੀ, ਪੰਨਾ ੧੧੯੧)*

## ਤਾਮਿ

(੧) ਨਾਂਵ

**ਗੁਰੂ ਪਾਸਹੁ ਫਿਰਿ ਚੇਲਾ ਖਾਇ ॥**
**'ਤਾਮਿ' ਪਰੀਤਿ ਵਸੈ ਘਰਿ ਆਇ ॥੨॥੪॥**

*(ਆਸਾ ਮ: ੧ ਚਉਪਦੇ ਘਰੁ ੨, ਪੰਨਾ ੩੪੯)*

***ਨੋਟ :*** 'ਤਾਮਿ' (ਨਾਂਵ) ਫ਼ਾਰਸੀ ਦਾ ਲਫ਼ਜ਼ 'ਤੁਆਮਿ' ਹੈ, ਜਿਸ ਦਾ ਅਰਥ ਹੈ 'ਖਾਣਾ'।

(੨) ਕ੍ਰਿਆ ਵਿਸ਼ੇਸ਼ਣ (ਤਾਮਿ—ਤਦੋਂ)

**ਜਬ ਸਾਚ ਅੰਦਰਿ ਹੋਇ ਸਾਚਾ 'ਤਾਮਿ' ਸਾਚਾ ਪਾਈਐ ॥੧॥**

*(ਵਡਹੰਸੁ ਮ: ੧ ਛੰਤ, ਪੰਨਾ ੫੬੬)*

## ਦੁਇ

(੧) ਸੰਖਿਅਕ ਵਿਸ਼ੇਸ਼ਣ :

**ਨਾਨਕ ਤਰਵਰੁ, ਏਕੁ ਫਲੁ, 'ਦੁਇ' ਪੰਖੇਰੂ ਆਹਿ ॥੨॥੬॥**

*(ਬਿਹਾਗੜੇ ਕੀ ਵਾਰ, ਪੰਨਾ ੫੫੦)*

**ਖਾਰੁ ਸਮੁਦ੍ਰੁ ਢੰਢੋਲੀਐ ਇਕੁ ਮਣੀਆ ਪਾਵੈ ॥**
**'ਦੁਇ' ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥੬॥੬॥**

*(ਮਾਰੂ ਮ: ੧ ਅਸਟਪਦੀਆ, ਪੰਨਾ ੧੦੧੨)*

(੨) ਨਾਂਵ

**ਕਬੀਰ ਧਰਤੀ ਅਰੁ ਆਕਾਸ ਮਹਿ 'ਦੁਇ' ਤੂੰ ਬਰੀ ਅਬਧ ॥੨੦੨॥**

*(ਸਲੋਕ ਕਬੀਰ ਜੀ, ਪੰਨਾ ੧੩੭੫)*

ਦੁਇ—ਸੰਬੋਧਨ, ਇਕ-ਵਚਨ (ਹੇ ਦੁਇ! ਹੇ ਦ੍ਵੈਤ!)

## ਨਉ

(੧) ਵਿਸ਼ੇਸ਼ਣ (ਸੰਖਿਅਕ)

**'ਨਉ' ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥੩॥੨੨॥੭੩॥**

*(ਗਉੜੀ ਕਬੀਰ ਜੀ, ਪੰਨਾ ੩੩੯)*

(੨) ਸੰਬੰਧਕ

**ਏਸ 'ਨਉ' ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥੬॥**

*(ਰਾਮਕਲੀ ਮ: ੩ ਅਨੰਦੁ)*

**ਜਿਸ 'ਨਉ' ਆਪਿ ਦਇਆਲੁ ਹੋਇ ਸੁ ਗੁਰਮੁਖਿ ਨਾਮਿ ਸਮਾਇ ॥੨॥੩॥੩੬॥**

*(ਸਿਰੀਰਾਗੁ ਮ: ੩, ਪੰਨਾ ੨੭)*

## ਨਿਆਈ

(੧) ਨਾਂਵ, ਪੁਲਿੰਗ (ਨਿਆਉ ਕਰਨ ਵਾਲਾ)

**ਆਪੇ ਤਖਤਿ ਬਹੈ ਸਚੁ 'ਨਿਆਈ' ॥੩॥੧੦॥** *(ਮਾਝ ਮ: ੫, ਪੰਨਾ ੯੭)*

(੨) ਸੰਬੰਧਕ

**ਬਿਲਪ ਕਰੇ ਚਾਤ੍ਰਿਕ 'ਕੀ ਨਿਆਈ' ॥੧॥੮॥** *(ਮਾਝ ਮ: ੫, ਪੰਨਾ ੯੬)*

**ਹੋਏ ਕ੍ਰਿਪਾਲ ਮਾਤ ਪਿਤ 'ਨਿਆਈ' ਬਾਰਿਕ ਜਿਉ ਪ੍ਰਤਿਪਾਰਿਆ ॥੧॥੬॥੪੫॥**

*(ਆਸਾ ਮ: ੫ ਘਰੁ ੬, ਪੰਨਾ ੩੮੨)*

## ਨੀਰਿ

(੧) ਨਾਂਵ—

(ੳ) ਕਰਣ ਕਾਰਕ, ਇਕ-ਵਚਨ (ਨੀਰ ਨਾਲ)

**ਜੇਤਾ ਸਮੁੰਦੁ ਸਾਗਰੁ 'ਨੀਰਿ' ਭਰਿਆ ਤੇਤੇ ਅਉਗਣ ਹਮਾਰੇ ॥੫॥੫॥੧੭॥**

*(ਗਉੜੀ ਚੇਤੀ ਮ: ੧, ਪੰਨਾ ੧੫੬)*

(ਅ) ਅਧਿਕਰਣ ਕਾਰਕ, ਇਕ-ਵਚਨ (ਨੀਰ ਵਿਚ)

**ਐਸਾ ਦੀਵਾ 'ਨੀਰਿ' ਤਰਾਇ ॥੭॥** *(ਰਾਮਕਲੀ ਮ: ੧, ਪੰਨਾ ੮੭੮)*

(੨) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਨਾਮੁ ਨਿਰੰਜਨੁ 'ਨੀਰਿ' ਨਰਾਇਣ ॥੧੯॥** *(ਗੋਂਡ ਮ: ੫, ਪੰਨਾ ੮੬੮)*

ਨੀਰਿ—ਸਿੰਜ।

## ਪਾਹਿ, ਪਾਹੀ

(੧) ਪਾਹਿ—

(ੳ) ਕ੍ਰਿਆ, ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ (= ਪਾਂਦੇ ਹਨ)

**ਮਾਰਣ 'ਪਾਹਿ' ਹਰਾਮ ਮਹਿ ਹੋਇ ਹਲਾਲੁ ਨ ਜਾਇ ॥੨॥੭॥**

*(ਮਾਝ ਕੀ ਵਾਰ, ਪੰਨਾ ੧੪੧)*

(ਅ) ਸੰਬੰਧਕ (= ਪਾਸ)

**ਕਹੁ ਬੇਨੰਤੀ ਅਪੁਨੇ ਸਤਿਗੁਰ 'ਪਾਹਿ' ॥੨੧॥੯॥**

*(ਗਉੜੀ ਮ: ੫, ਪੰਨਾ ੧੮੨)*

(੨) ਪਾਹੀ—

(ੳ) ਨਾਂਵ (ਪਾਹੀ—ਜੁੱਤੀਆਂ)

**ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥**
**ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥**
**ਨਾਨਕ ਬਖਸੇ ਬਖਸੀਅਹਿ ਨਾਹਿ ਤ 'ਪਾਹੀ' ਪਾਹਿ ॥**

*(ਮਾਝ ਕੀ ਵਾਰ, ਪੰਨਾ ੧੪੯)*

(ਅ) ਸੰਬੰਧਕ (ਪਾਹੀ—ਪਾਸ)

**ਜਿਸੁ ਜਲਨਿਧਿ ਕਾਰਣਿ ਤੁਮ ਜਗਿ ਆਏ**
**ਸੋ ਅੰਮ੍ਰਿਤੁ ਗੁਰ 'ਪਾਹੀ' ਜੀਉ ॥੧॥੯॥** *(ਸੋਰਠਿ ਮ: ੧, ਪੰਨਾ ੫੯੮)*

## ਬਿਰਥਾ

(੧) ਨਾਂਵ—(ਪੀੜਾ)

**ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ 'ਬਿਰਥਾ' ਸਾਰੇ ॥੨॥**
*(ਸਿਰੀਰਾਗੁ ਕੇ ਛੰਤ ਮ: ੫ ਡਖਣਾ, ਪੰਨਾ ੮੦)*

(੨) ਕ੍ਰਿਆ ਵਿਸ਼ੇਸ਼ਣ—(= ਵਿਅਰਥ)

**ਮਰਿ ਮਰਿ ਜਨਮੈ ਪਤਿ ਗਵਾਏ ਆਪਣੀ**
**'ਬਿਰਥਾ' ਜਨਮੁ ਗਵਾਵਣਿਆ ॥੩॥੧੯॥**
*(ਮਾਝ ਮ: ੩ ਅਸਟਪਦੀਆ, ਪੰਨਾ ੧੨੦)*

## ਮੈ

(੧) ਸੰਬੰਧਕ—(ਮਹਿ, ਵਿਚ)

**ਰਾਮ ਨਾਮ ਨਰ ਨਿਸਿ ਬਾਸੁਰ 'ਮੈ' ਨਿਮਖ ਏਕ ਉਰਧਾਰੇ ॥੩॥੨॥**
*(ਰਾਮਕਲੀ ਮ: ੯, ਪੰਨਾ ੯੦੨)*

(੨) ਪੜਨਾਂਵ—
(ੳ) ਕਰਤਾ ਕਾਰਕ, ਇਕ-ਵਚਨ

**ਹਉ ਆਇਆ ਦੂਰਹੁ ਚਲਿ ਕੈ 'ਮੈ' ਤਕੀ ਤਉ ਸਰਣਾਇ ਜੀਉ ॥**
**'ਮੈ' ਆਸਾ ਰਖੀ ਚਿਤ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥**
*(ਸੂਹੀ ਮ: ੫, ਗੁਣਵੰਤੀ, ਪੰਨਾ ੭੬੩)*

(ਅ) ਸੰਪ੍ਰਦਾਨ ਕਾਰਕ, ਇਕ-ਵਚਨ (= ਮੈਨੂੰ)

**'ਮੈ' ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥**
*(ਸੂਹੀ ਮਹਲਾ ੧ ਕਾਫੀ ਘਰੁ ੧੦, ਪੰਨਾ ੭੫੨)*

(ੲ) ਸੰਬੰਧ ਕਾਰਕ, ਇਕ-ਵਚਨ (=ਮੇਰਾ)

**'ਮੈ' ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ॥ਰਹਾਉ॥੫੨॥**

*(ਆਸਾ ਘਰੁ ੮ ਕਾਫੀ ਮ: ੩, ਪੰਨਾ ੩੬੫)*

## ਮਨਹਿ

(੧) ਕ੍ਰਿਆ ਵਿਸ਼ੇਸ਼ਣ—(ਮਨਹਿ ਕਰਨਾ, ਵਰਜਣਾ)

**ਭਾਣੈ ਭੋਗ ਭੋਗਾਇਦਾ ਭਾਣੈ 'ਮਨਹਿ' ਕਰੇਇ॥੨॥੧੨॥**

*(ਮ: ੫, ਰਾਮਕਲੀ ਕੀ ਵਾਰ ਮ: ੫, ਪੰਨਾ ੯੬੩)*

(੨) ਨਾਂਵ, ਅਧਿਕਰਣ ਕਾਰਕ (ਮਨ ਵਿਚ)

**ਹਰਿ ਕੀ ਭਗਤਿ ਕਰਹੁ ਜਨ ਭਾਈ॥**
**ਅਕਥੁ ਕਥਹੁ ਮਨੁ 'ਮਨਹਿ' ਸਮਾਈ॥**
**ਉਠਿ ਚਲਤਾ ਠਾਕਿ ਰਖਹੁ ਘਰਿ ਅਪਨੈ**
**ਦੁਖੁ ਕਾਟੈ ਕਾਟਣਹਾਰਾ ਹੇ॥੧੬॥੪॥੧੦॥**

*(ਮਾਰੂ ਮ: ੧ ਸੋਲਹੇ, ਪੰਨਾ ੧੦੩੧)*

## ਰੰਗਿ

(੧) ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ

**ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ 'ਰੰਗਿ' ਰੀ॥੧੬॥੧੧੯॥**

*(ਆਸਾ ਮ: ੫, ਪੰਨਾ ੪੦੦)*

(੨) ਨਾਂਵ, ਅਧਿਕਰਣ ਕਾਰਕ, ਇਕ-ਵਚਨ (ਰੰਗ ਵਿਚ)

**ਨਾਮ 'ਰੰਗਿ' ਇਹੁ ਮਨੁ ਤ੍ਰਿਪਤਾਨਾ**
**ਬਹੁਰਿ ਨ ਕਤਹੂੰ ਧਾਵਉ ਰੇ॥੧॥੨॥੧੩੧॥**

*(ਆਸਾ ਮ: ੫ ਘਰੁ ੧੧, ਪੰਨਾ ੪੦੪)*

## ਲਾਗਿ

(੧) ਕ੍ਰਿਆ, ਪੂਰਬ ਪੂਰਨ ਕਾਰਦੰਤਕ (=ਲੱਗ ਕੇ),
(੨) ਨਾਂਵ, ਇਸਤ੍ਰੀ ਲਿੰਗ (=ਪਾਹ)

**ਜਿਨਿ ਕਿਨੈ ਪਾਇਆ ਸਾਧ ਸੰਗਤੀ ਪੂਰੈ ਭਾਗਿ ਬੈਰਾਗਿ ॥**
**ਮਨਮੁਖ ਫਿਰਹਿ ਨ ਜਾਣਹਿ ਸਤਿਗੁਰੁ ਹਉਮੈ ਅੰਦਰਿ 'ਲਾਗਿ' ॥**
**ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ 'ਲਾਗਿ' ॥੪॥੮॥੪੧॥**

*(ਸਿਰੀਰਾਗੁ ਮ: ੩, ਪੰਨਾ ੨੯)*

*ਨੋਟ :* ਦੂਜੀ ਤੁਕ ਵਿਚ ਦਾ ਲਫ਼ਜ਼ 'ਲਾਗਿ' ਕ੍ਰਿਆ ਹੈ, ਅਤੇ ਤੀਜੀ ਤੁਕ ਵਿਚ ਦਾ 'ਲਾਗਿ' ਨਾਂਵ ਹੈ।

## ਵਾਇ

(੧) (ਵਜਾ ਕੇ)

**ਪੰਚ ਸਬਦੁ ਝੁਣਕਾਰੁ ਨਿਰਾਲਮੁ**
**ਪ੍ਰਭਿ ਆਪੇ 'ਵਾਇ' ਸੁਣਾਇਆ ॥੮॥੨॥੧੯॥**

*(ਮਾਰੂ ਮ: ੧ ਸੋਲਹੇ, ਪੰਨਾ ੧੦੪੦)*

(੨) ਨਾਂਵ (ਹਵਾ)

**ਅਪੁ ਤੇਜੁ 'ਵਾਇ' ਪ੍ਰਿਥਮੀ ਆਕਾਸਾ ॥**
**ਤਿਨ ਮਹਿ ਪੰਚ ਤਤੁ ਘਰਿ ਵਾਸਾ ॥੬॥੫॥੧੧॥**

*(ਮਾਰੂ ਮ: ੧ ਸੋਲਹੇ, ਪੰਨਾ ੧੦੩੧)*

## ਵਜਹੁ

(੧) ਸੰਬੰਧਕ (=ਦੇ ਤੌਰ 'ਤੇ)

**ਬਖਸੀਸ 'ਵਜਹੁ' ਮਿਲਿ ਏਕੁ ਨਾਮੁ ॥੩॥੧੪੧॥**

*(ਗਉੜੀ ਮ: ੫, ਪੰਨਾ ੨੧੦)*

(੨) ਨਾਂਵ (=ਤਨਖ਼ਾਹ)

**ਲਸਕਰੀਆ ਘਰ ਸੰਮਲੇ ਆਏ 'ਵਜਹੁ' ਲਿਖਾਇ ॥**
**'ਵਜਹੁ' ਗਵਾਇ ਆਪਣਾ ਤਖਤਿ ਨ ਬੈਸਹਿ ਸੇਇ ॥੪੫॥**

*(ਓਅੰਕਾਰੁ, ਪੰਨਾ ੯੩੬)*

## ਵਾਤ

(੧) ਨਾਂਵ, ਪੁਲਿੰਗ, ਬਹੁ-ਵਚਨ (= ਵਾਜੇ)

**'ਵਾਤ' ਵਜਨਿ ਟੰਮਕ ਭੇਰੀਆ ॥**
**ਮਲ ਲਥੇ ਲੈਦੇ ਫੇਰੀਆ ॥੧੮॥੨॥੨੯॥**

*(ਸਿਰੀਰਾਗੁ ਮ: ੫ ਘਰੁ ੩, ਪੰਨਾ ੭੪)*

(੨) ਨਾਂਵ, ਪੁਲਿੰਗ, ਅਧਿਕਰਣ ਕਾਰਕ, ਇਕ-ਵਚਨ (ਮੂੰਹ ਵਿਚ)

**ਜਿਨ ਕਉ ਪੋਤੈ ਪੁੰਨੁ ਹੈ ਤਿਨ੍ 'ਵਾਤਿ' ਸਿਪੀਤੀ ॥੧੦॥**

*(ਰਾਮਕਲੀ ਕੀ ਵਾਰ ਮ: ੩, ਪੰਨਾ ੯੫੧)*

(੩) ਨਾਂਵ, ਇਸਤ੍ਰੀ ਲਿੰਗ (ਖ਼ਬਰ)

**ਹਿਕਸੁ ਕੰਤੈ ਬਾਹਰੀ ਮੈਡੀ 'ਵਾਤ' ਨ ਪੁਛੈ ਕੋਇ ॥੧॥੩॥**

*(ਡਖਣੇ ਮ: ੫, ਮਾਰੂ ਕੀ ਵਾਰ ਮ: ੫, ਪੰਨਾ ੧੦੯੫)*

## ਵਰ

(੧) ਵਰੁ—ਨਾਂਵ

**ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ 'ਵਰੁ' ਆਣਿ ਮਿਲਾਵੈ ॥੧॥੪॥੨॥**

*(ਮਲਾਰ ਮ: ੧, ਪੰਨਾ ੧੨੫੪)*

(੨) ਵਰਿ—ਵਰ ਕੇ (ਕ੍ਰਿਆ)

**ਹਰਿ 'ਵਰਿ' ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥੨॥੨॥**

*(ਮਲਾਰ ਮ: ੧, ਪੰਨਾ ੧੨੫੪)*

(੩) ਵਰ—ਵਿਸ਼ੇਸ਼ਣ (= ਸ੍ਰੇਸ਼ਟ)

**ਆਪਸ ਕਉ 'ਮੁਨਿ ਵਰ' ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥੧॥**

*(ਮਾਰੂ ਕਬੀਰ ਜੀ, ਪੰਨਾ ੧੧੦੩)*

•